ੴ ਸਤਿਗੁਰਪ੍ਰਸਾਦਿ ॥

-----

# ਅਥ ਸ੍ਰੀ ਭੱਡਲੀ ਮੇਘਮਾਲਾ ਸਟੀਕ

## ਲਿਖਯਤੇ

(ਟੀਕਾਕਾਰ ਜੋਤਸ਼ੀ ਪ੍ਰਤਾਪ ਸਿੰਘ ਜੀ ਗਜ਼ਾਨੀ)

(ਮੰਗਲਾ ਚਰਨ)

ਦੋਹਰਾ—ਪਰਮ ਪੁਰਖ ਘਟ ਘਟ ਰਮਯੋ,
ਜੋਤਿ ਰੂਪ ਭਗਵਾਨ ।
ਸਕਲ ਸਿੱਧ ਸੁਖ ਦੈਨ ਪ੍ਰਭ,
ਨਾਮ ਮੇਘ ਧਰ ਧਿਆਨ ॥ ੧ ॥

(ਪਰਮ ਪੁਰਖ) ਵਾਹਿਗੁਰੂ ਹਰ ਇਕ ਦੇ ਹਿਰਦੇ ਵਿਚ ਮੌਜੂਦ ਹੈ ਜੋ ਸਭ ਰਿਧੀਆਂ ਸਿਧੀਆਂ ਅਰ ਸੁਖਾਂ ਦਾ ਦੇਣ ਵਾਲਾ ਹੈ ਐਸੇ ਜੋਤ ਸਰੂਪ ਭਗਵਾਨ ਦੇ ਨਾਮ ਦਾ (ਮੇਘ ਜੀ ਕਹਿੰਦੇ ਹਨ) ਧਿਆਨ ਕਰੋ ॥ ੧ ॥

ਦੋਹਿਰਾ—ਵਾਹਨ ਜਾਕੋ ਹੰਸ ਸਿਤ, ਔਰ ਸਿੰਘ ਸ਼ਿਵ ਤੀਜ । ਸ਼ਿਵਾ ਭਵਾਨੀ ਸਾਰਦਾ,

ਸਕਲ ਏਕ ਨਹ ਬੀਯ ॥ ੨ ॥

ਜਿਸ ਸੁਰਸਤੀ ਦੇਵੀ ਦਾ ਵਾਹਨ (ਸਵਾਰੀ) ਸਫੈਦ ਹੰਸ ਹੈ, ਅਰ ਜੋ ਸ਼ਕਤੀ ਭਵਾਨੀ ਪਾਰਬਤੀ ਦੇਵੀ ਦਾ ਸ਼ੇਰ ਵਾਹਨ ਹੈ ਤਿਸ ਨੂੰ ਨਮਸਕਾਰ ਹੈ। ਸ਼ਿਵਾ, ਭਵਾਨੀ, ਸਾਰਦਾ (ਸੁਰੱਸਤੀ) ਸਭ ਇਹ ਇਕ ਰੂਪ ਹਨ ਫਰਕ ਨਹੀਂ ਹੈ। ੨।

ਦੋਹਿਰਾ—ਚਰਨ ਨਮੋ ਯੁਗ ਤਾਸ ਕੋ ਅਗਮ ਬਾਣੀ ਬਰਦਾਇ। ਤਿਸ ਪ੍ਰਸਾਦਿ ਇਸ ਗ੍ਰੰਥ ਕੋ, ਰਚੋਂ ਸਕਲ ਸੁਖ ਦਾਇ॥ ੩ ॥

ਮੇਘ ਜੀ ਤਿਸ ਭਗਵਾਨ ਦੀ ਸ਼ਕਤੀ ਦੇ ਦੋਨਾਂ ਚਰਨਾਂ ਤੇ ਮੱਥਾ ਟੇਕ ਕੇ ਅਗਮ ਬਾਣੀ ਦਾ ਵਰ ਮੰਗਦੇ ਹਨ ਤਾ ਕਿ ਇਸ ਬਾਣੀ ਦਵਾਰਾ ਇਸ ਗ੍ਰੰਥ ਨੂੰ ਸੁਖ ਪੂਰਬਕ ਤਿਆਰ ਕਰਾਂ ॥ ੩ ॥

ਚੌਪਈ—ਗੁਰ ਸਮਾਨ ਜਗ ਮੈ ਨਹ ਕੋਈ,
ਮੂਰਖ ਪੰਡਤ ਕਰਤਾ ਸੋਈ।
ਜਿਉਂ ਦੀਪਕ ਮੰਦਰ ਤਮ ਨਾਸੈ,
ਗੁਰੂ ਗਯਾਨ ਅਗਯਾਨ ਬਨਾਸੈ ॥੪॥

ਗੁਰੂ (ਉਸਤਾਦ) ਵਰਗਾ ਉਪਕਾਰੀ ਜਗ ਵਿਚ ਦੂਜਾ ਨਹੀਂ ਹੈ ਜੋ ਮੂਰਖਾਂ ਨੂੰ ਭੀ ਵਿਦਵਾਨ ਕਰ ਦੇਂਦਾ ਹੈ, ਜਿਸ ਤਰ੍ਹਾਂ ਹਨੇਰੇ ਘਰ ਵਿਚ ਦੀਵਾ ਜਗਨ ਨਾਲ ਚਾਨਣ ਹੋ

ਜਾਂਦਾ ਹੈ ਇਸੇ ਤਰ੍ਹਾਂ ਉਸਤਾਦ ਅਗ੍ਯਾਨੀ (ਅਨਪੜ੍ਹ) ਨੂੰ ਗ੍ਯਾਨਵਾਨ (ਅਕਲਮੰਦ) ਕਰ ਦੇਂਦਾ ॥ ੪ ॥

ਖਟ ਪਟ ਛੰਦ

ਸਕਲ ਵਸਤ ਕੋ ਭੇਦ
ਗ੍ਯਾਨ ਅਗ੍ਯਾਨ ਬਤਾਵਤ।
ਨਰਕ ਸੁਰਗ ਕੀ ਬਾਤ ਔਰ
ਸ਼ਿਵ ਪਦ ਦਿਖਲਾਵਤ॥
ਬ੍ਰਹਮਾ ਬਿਸ਼ਨ ਮਹੇਸ਼
ਤਾਹਿ ਗਤ ਕੋਇ ਨ ਜਾਨਤ।
ਸੋ ਲਹੇ ਹੈ ਪ੍ਰਸਾਦਿ
ਜੁ ਗੁਰ ਕੇ ਚਰਨ ਪਛਾਨਤ॥
ਤੀਨ ਲੋਕ ਬ੍ਰਹਮਾ ਰਚਯੋ
ਮ੍ਰਤ ਸੁਰਗ ਪਾਤਾਲ ਸਭਿ।
ਸੋ ਗੁਰ ਕੀ ਕ੍ਰਿਪਾ ਵਿਸੈ
ਬੰਧਤ ਮੇਘ ਤ੍ਰਕਾਲ ਕਵਿ॥ ੫॥

ਐਸਾ ਗੁਰੂ (ਉਸਤਾਦ) ਸਭ ਵਸਤਾਂ ਦੇ ਹਾਨ ਲਾਭ ਦਾ ਪਤਾ ਦਸਦਾ ਹੈ ਇਥੋਂ ਤਕ ਕਿ ਨਰਕ ਸੁਰਗ ਦੇ ਰਾਹ ਦਾ ਹਾਲ ਅਰ ਸ਼ਿਵਾਂ ਦੇ ਦਰਸ਼ਨ ਕਰਾ ਦੇਂਦਾ ਹੈ, ਬ੍ਰਹਮ

ਬਿਸ਼ਨ ਮਹੇਸ਼ ਭੀ ਐਸੇ ਪੂਰੇ ਸਤਿਗੁਰੂ ਦੀ ਮਹਿਮਾਂ ਨਹੀਂ ਕਹਿ ਸਕਦੇ ਪਰ ਉਹੋ ਹੀ ਫਲ ਪਾ ਸਕਦਾ ਹੈ ਜੋ ਗੁਰਾਂ ਦੇ ਚਰਨਾਂ ਨੂੰ ਪਛਾਣੇ। ਬ੍ਰਹਮਾਂ ਨੇ ਜੋ ਤਿੰਨ ਲੋਕ, ਮਾਤ ਲੋਕ, ਪਤਾਲ ਲੋਕ, ਸਵਰਗ ਲੋਕ ਰਚੇ ਹਨ। ਇਨ੍ਹਾਂ ਤਿੰਨਾਂ ਲੋਕਾਂ ਦੀ ਖਬਰ ਭੀ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ। ਐਸੇ ਪੂਰੇ ਸਤਿਗੁਰੂ ਨੂੰ ਮੇਘ ਕਵੀ ਜੀ ਨਮਸਕਾਰ ਕਰਦੇ ਹਨ ॥ ੫ ॥

—ਭੂਮਕਾ—

**ਦੋਹਿਰਾ। ਜੋਤਸ਼ ਗ੍ਰੰਥ ਅਪਾਰ ਮਗ, ਜਾਨਤ ਇਕ ਜਗਦੀਸ਼। ਮਾਨਵ ਸੁਰ ਜਾਨਤ ਨਹੀਂ, ਤਾਂਹਿ ਮੈ ਮਤਿ ਖੀਸ਼ ॥ ੬ ॥**

ਜੋਤਸ਼ ਵਿਦਿਆ ਦੇ ਗ੍ਰੰਥਾਂ ਦਾ ਸ਼ੁਮਾਰ ਨਹੀਂ— ਵਾਹਿਗੁਰੂ ਹੀ ਅੰਤ ਜਾਣਦਾ ਹੈ, ਆਦਮੀ ਅਰ ਦੇਵਤੇ ਜੋਤਸ਼ ਦਾ ਭੇਤ ਨਹੀਂ ਪਾ ਸਕਦੇ। ਇਸ ਲਈ ਮੈਂ ਛੋਟੀ ਅਕਲ ਵਾਲਾ ਇਸ ਦਾ ਭੇਤ ਕਿਸ ਤਰਾਂ ਪਾ ਸਕਦਾ ਹਾਂ ॥ ੬ ॥

**ਸੋਰਠਾ—ਜੋਤਸ਼ ਘਨੇ ਅਪਾਰ,**
**ਮੂਕ ਆਦਿ ਸਾਧਨ ਜਗਤ।**
**ਬਿਖਮਹਿ ਸਮ ਆਚਾਰ,**
**ਕਾਲ ਦੁਕਾਲਹਿ ਬਿਧ ਸ਼ਗਨ ॥ ੭ ॥**

ਜੋਤਸ਼ ਦਾ ਇਲਮ ਬੇਅੰਤ ਹੈ ਇਸ ਨੂੰ ਪੜ੍ਹਕੇ ਮੂਰਖ ਭੀ ਜਗਤ ਵਿਚ ਪ੍ਰਸਿਧ ਹੋ ਜਾਂਦਾ ਹੈ। ਇਹ ਜੋਤਸ਼ ਵਿਦਿਆ

ਦਾ ਜਾਣੂ ਹੋਣੀ ਅਣਹੋਣੀ ਕਾਲ ਸੁਕਾਲ ਦੇ ਹਾਲ ਤੋਂ ਅਗੋਂ ਹੀ ਜਾਣੂ ਹੋ ਕੇ ਜਗਤ ਨੂੰ ਦਸ ਦੇਂਦਾ ਹੈ।

ਦੋਹਿਰਾ—ਜੋਤਸ਼ ਗ੍ਰੰਥ ਸਮੁੰਦ੍ਰ ਹੈ, ਤਾਂਕੀ ਲੈ ਇਕ ਬੂੰਦ। ਮੇਘ ਮਾਲ ਮੇਘਹਿ ਰਚੀ; ਪ੍ਰਗਟੈ ਜਿਉਂ ਜਗ ਚੰਦ ॥ ੮ ॥

ਜੋਤਸ਼ ਦੇ ਗ੍ਰੰਥ ਜੋ ਸਮੁੰਦਰ ਦੀ ਤਰ੍ਹਾਂ ਹੈਨ, ਉਸ ਤੋਂ ਇਕ ਬੂੰਦ ਲੈ ਕੇ ਮੈਘ ਜੀ ਨੇ ਆਪਣੇ ਨਾਮ ਤੇ ਇਹ ਮੇਘ ਮਾਲਾ ਗ੍ਰੰਥ ਨੂੰ ਤਿਆਰ ਕੀਤਾ ਜਿਸ ਤਰ੍ਹਾਂ ਚੰਦਰਮਾਂ ਹਨੇਰੇ ਵਿਚ ਚਾਨਣ ਕਰਦਾ ਹੈ ਉਸੇ ਤਰ੍ਹਾਂ ਇਹ ਗ੍ਰੰਥ ਭੀ ਵਿਦਵਾਨਾਂ ਨੂੰ ਚਾਨਣ ਕਰਦਾ ਹੈ ॥ ੮ ॥

ਸੋਰਠਾ—ਮੇਘ ਕਹੇ ਇਹ ਬਾਤ, ਡਕ ਰਿਖੀਸ਼ਰ ਬਚਨ ਲੈ। ਹੋਵੈ ਜਗ ਬਿਖਯਾਤ ਸਭ; ਕਵਿ ਤਨ ਕੀ ਕ੍ਰਿਪਾ ਸੋ ॥ ੯ ॥

ਮੇਘ ਜੀ ਇਹਭੇਤ ਦੀ ਗਲ ਦਸਦੇ ਹਨ ਕਿ ਉਹਨਾਂ ਇਸ ਗ੍ਰੰਥ ਨੂੰ 'ਡਕ ਰਿਖੀ' ਦੇ ਬਚਨਾਂ ਤੋਂ ਤਿਆਰ ਕੀਤਾ ਹੈ ਉਹ ਚਾਹੁੰਦੇ ਹਨ ਕਿ ਇਹ ਸਭ ਕਵਿ ਜਨਾਂ ਦੀ ਕਿਰਪਾ ਨਾਲ ਜਗਤ ਵਿਚ ਮਸ਼ਹੂਰ ਹੋਵੇ।

ਦੋਹਿਰਾ—ਜੋਤਸ਼ ਗ੍ਰੰਥ ਨ ਜਾਨ ਹੋਂ, ਨਹ ਜਾਨਤ ਬਿਆ ਕਰਨ। ਪਿੰਗੁਲ ਪੜਿਓ ਨ

ਅਮਰ ਮਤ, ਨਹਿ ਛੰਦੋ ਕੀ ਧਰਨ ॥ ੧੦ ॥

ਮੇਘ ਜੀ ਕਹਿੰਦੇ ਹਨ ਜੋ ਜੋਤਸ਼ ਦੇ ਗ੍ਰੰਥ ਨਹੀਂ ਪੜ੍ਹੇ ਨਾ ਹੀ ਵਿਆਕਰਣ ਜਾਣਦਾ ਹਾਂ। ਨਾ ਪਿੰਗਲ ਪੜ੍ਹਿਆ ਹੈ ਨਾ ਹੀ ਮੇਰੀ ਵੱਡੀ ਅਕਲ ਹੀ ਹੈ ਨਾ ਛੰਦਾਂ ਨੂੰ ਚੰਗੀ ਤਰਾਂ ਹੀ ਬਣਾਉਣਾ ਜਾਣਦਾ ਹਾਂ।

ਦੋਹਿਰਾ—ਹੀਨ ਕਹੀ ਜਿਹ ਮਾਤ ਕੁਛ, ਭਾਖੀ ਅਧਕਹਿ ਹੋਇ। ਕਰਹੁ ਕ੍ਰਿਪਾ ਕਵਿ ਮੋ ਪਰੈ, ਲਹੁ ਸੁਧਾਰੈ ਸੋਇ ॥ ੧੧ ॥

ਹੇ ਕਵਿ ਜਨੋ ਪਿੰਗਲ ਦੇ ਅਨੁਸਾਰ ਜੇ ਕਿਤੇ ਕੋਈ ਮਾਤਰਾ ਵਧ ਜਾਂ ਘਟ ਲਿਖੀ ਗਈ ਹੋਵੇ। ਸੋ ਕਿਰਪਾ ਕਰਕੇ ਦਰੁਸਤ ਕਰ ਲੈਣੀ ॥ ੧੧ ॥

ਦੋਹਿਰਾ—ਸੁਰਬਾਨੀ ਹੈ ਅਤਿ ਗਹਨ, ਮੂਰਖ ਸਮਝਤ ਨਾਹਿ। ਤਿਨਕੇ ਸਮਝਨ ਹੇਤੁ ਧਰ, ਸੁਗਮ ਰਚੀ ਹੈ ਯਾਹਿ ॥ ੧੨ ॥

ਦੇਵਤਿਆਂ ਦੀ ਬਾਣੀ (ਸੰਸਕ੍ਰਿਤ) ਔਖੀ ਹੈ, ਘਟ ਵਿਦਿਆ ਵਾਲੇ ਉਸ ਨੂੰ ਨਹੀਂ ਸਮਝ ਸਕਦੇ, ਉਨ੍ਹਾਂ ਦੇ ਸਮਝਾਉਣ ਦੀ ਖਾਤਰ ਸੁਖੈਨ ਬੋਲੀ ਵਿਚ ਇਹ ਪੁਸਤਕ ਬਣ ਦਿਤੀ ਹੈ।

(ਗ੍ਰੰਥ ਦਾ ਮੁਢ)

ਚੌਪਈ—ਮੇਘ ਬਿਚਾਰਤ ਪ੍ਰਿਥਮੈ ਬਾਇ।

ਕੈਸੇ ਡਕੋ ਕਹੀ ਬਨਾਇ।
ਕਾਲ ਮੁਕਾਲ ਤਨੀ ਏਹ ਬਾਤ।
ਗੁਰੂ ਕ੍ਰਿਪਾ ਤੇ ਕਹੂੰ ਬਿਖਜਾਤ॥੧੩॥

ਸਭ ਤੋਂ ਪਹਿਲਾਂ ਮੇਘ ਜੀ ਹਵਾ (ਪੌਣ) ਨੂੰ ਵਿਚਾਰਨਾ ਦਸਦੇ ਹਨ, ਜਿਸ ਤਰਾਂ ਡਕ ਰਖੀਸ਼ਰ ਨੇ ਤਰੀਕਾ ਦਸਿਆ ਹੈ। ਕਿਉਂਕਿ ਕਾਲ ਅਰ ਸੁਕਾਲ ਦਾ ਪਤਾ ਹਵਾਵਾਂ ਤੋਂ ਹੀ ਲਗਦਾ ਹੈ। ਗੁਰੂ ਕਿਰਪਾ ਤੇ ਇਹ ਗਲ ਪ੍ਰਗਟ ਕਰਦਾ ਹਾਂ।

ਦੋਹਿਰਾ—ਕਾਤਕ ਆਦਿ ਜੋ ਦੇਖੀਐ, ਅਸੂਨ ਮਾਸ ਜੁ ਅੰਤ। ਨੀਵ ਧਰੋ ਇਹ ਸਮੇ ਕੀ; ਜਾਨੋ ਸਭ ਬਰਤੰਤ ॥ ੧੪ ॥

ਸਮੇਂ ਦਾ ਸਾਲ ਕੱਤਕ ਤੋਂ ਲੈ ਕੇ ਅਸੂ ਤਕ ਜਾਣੋ, ਸਮੇਂ ਦੀ ਨੀਂਹ ਕੱਤਕ ਵਿਚ ਕੁਦਰਤ ਵਲੋਂ ਧਰੀ ਜਾਂਦੀ ਹੈ। ਇਸ ਲਈ ਸਭ ਬਰਤਾਂਭ ਅਸੀਂ ਕਤਕ ਤੋਂ ਸ਼ੁਰੂ ਕਰਾਂਗੇ ॥

(ਅਬ ਕਾਪਕ ਫਲ)

ਹੁਣ ਕਤਕ ਦੇ ਮਹੀਨੇ ਦੇ ਫਲ ਲਿਖਦੇ ਹਾਂ।

ਦੋਹਿਰਾ—ਕਾਤਕ ਸੁਦਿ ਦੁਤੀਆ ਦਿਨੇ, ਚੜ੍ਹਤ ਚਦ ਜੋ ਲਾਲ। ਪਸਚਮ ਦਿਸ ਬਾਦਰ ਗਰਜ, ਤਉ ਮੇਟਤ ਜਗ ਕਾਲ ॥ ੧੫ ॥

ਜੇਕਰ ਕੱਤਕ ਸੁਦੀ ਦੂਜ ਵਾਲੀ ਰਾਤ ਲਾਲ ਰੰਗ

ਦਾ ਚੰਦ੍ਰਮਾਂ ਚੜ੍ਹੇ ਅਰ ਪਛਮ ਵਲ ਬੱਦਲ ਦੀ ਗਰਜ ਸੁਣੋ ਤਾਂ ਸਮਝੋ ਇਹ ਸੁਕਾਲ ਦੀ ਨਿਸ਼ਾਨੀ ਹੈ।

**ਦੋਹਿਰਾ—ਗਰਭ ਰਹੇ ਤਬ ਸਮੈ ਕੋ, ਬਿਘਨ ਨ ਹੋਵੇ ਕੋਇ। ਤੌ ਵਰਸੈ ਜਲ ਧਰ ਘਨੋ, ਕੋਇ ਨ ਦੁਖੀਆ ਹੋਇ॥ ੧੬॥**

ਤਦ ਸਮਝੋ ਕਿ ਸਮੇਂ (ਵਰਖ) ਨੂੰ ਗਰਭ ਹੋ ਗਿਆ ਹੈ (ਜਿਸ ਤਰਾਂ ਕਿਸੇ ਇਸਤ੍ਰੀ ਨੂੰ ਗਰਭ ਹੋ ਜਾਂਦਾ ਹੈ ਤੇ ਨੌਂ ਮਹੀਨੇ ਪਿਛੋਂ ਬਚਾ ਪੈਦਾ ਹੁੰਦਾ ਹੈ। ਇਸੇ ਤਰਾਂ ਸਮੇਂ (ਵਰਖ) ਨੂੰ ਕਤਕ ਵਿਚ ਗਰਭ ਹੋਵੇ ਤਾਂ ਸਾਵਣ ਭਾਦਰੋਂ ਵਿਚ ਹਬੀਆਂ ਵਰਖਾ ਹੁੰਦੀਆਂ ਹਨ) ਬਰਸਾਤ ਹਛੀ ਹੋ ਜਾਵੇਗੀ। ਜਗ ਵਿਚ ਦੁਖੀ ਕੋਈ ਨਹੀਂ ਹੋਵੇਗਾ। ਭਾਵ ਅੰਨ ਦਾਣਾ ਸਸਤਾ ਰਹੇਗਾ॥

**ਦੋਹਿਰਾ—ਕਾਤਕ ਮਾਵਸ ਆਦਿ ਕਰ, ਅੰਤ ਜਾਨ ਵੈਸਾਖ। ਜੋ ਰੋਹਨ ਇਨ ਮੈ ਖਿਵੈ, ਬਿਗਸੈਗਰਭ ਸੁ ਸਾਬ॥ ੧੭॥**

ਕੱਤਕ ਦੀ ਮਸਿਆ ਤੋਂ ਲੈ ਕੇ ਵਸਾਖ ਸੁਦੀ ਤਕ ਦੇਖੋ ਜੇ ਇਨ੍ਹਾਂ ਮਹੀਨਿਆਂ ਵਿਚ ਰੋਹਨੀ ਨਛੱਤ੍ਰ ਨਾ ਗਤੇ ਭਾਵ ਗਿਣਤੀ ਵਿਚ ਮੌਜੂਦ ਹੋਵੇ ਤਾ ਗਰਭ ਦੀ ਰਖਿਆ ਸਮਝੋ ਭਾਵ ਬਰਸਾਤ ਵਿਚ ਕੋਈ ਵਿਘਨ ਨ ਸਮਝੋ।

**ਚੌਪਈ—ਪਾਹਨ ਰਜ ਗੋਲਾ ਬਰਖਾਇ॥**

ਭੂਮ ਕੰਪ ਤਾਰਾ ਗਿਰ ਪਾਇ।
ਰਵਿ ਸਸਿ ਗ੍ਰਹਨ ਸੇਤ ਜੋ ਚੜ੍ਹੈ।
ਤੋ ਅਰਿਸ਼ਟ ਜਾਨੋ ਸਭ ਪੜ੍ਹੈ॥ ੧੮॥

ਜੇ ਹਨੇਰੀ ਝੱਖੜ, ਗੜਾ, ਭੁਚਾਲ, ਤਾਰਾ ਟੁੱਟੇ, ਸੂਰਜ ਚੰਦ੍ਰ ਨੂੰ ਗ੍ਰਹਿਨ ਹੋਵੇ, ਚੰਦ੍ਰ ਸੂਰਜ ਦਾ ਰੰਗ ਚੜ੍ਹਨ ਵੇਲੇ ਸਫੈਦ ਹੋਵੇ, ਇਹ ਸਭ ਲੱਛਣ ਹੋਣ ਤਾਂ ਸਮਝੋ ਕਾਲ ਦੀਆਂ ਨਿਸ਼ਾਨੀਆਂ ਹਨ, ਇਨ੍ਹਾਂ ਤੋਂ ਫਲ ਭੈੜਾ ਸਮਝਣਾ।

ਦੋਹਿਰਾ—ਇਹ ਅਰਿਸ਼ਟ ਜਿਸ ਤਿਥ ਮਹਿ,
ਹੋਵੈ ਕਰੋ ਬੀਮਾਰ। ਤਿਸ ਨਛਤ੍ਰ ਮਹਿ ਜਾਨੀਓ,
ਪਰਤ ਨਹੀਂ ਜਲਧਾਰ॥ ੧੯॥

੧੮ ਨੰਬਰ ਦੀ ਚੌਪਈ ਵਿਚ ਜੋ ਭੈੜੇ ਸ਼ਗਨ ਲਿਖੇ ਹਨ, ਉਹ ਜਿਸ ਨਛੱਤ੍ਰ ਜਾਂ ਤਿਥ ਵਿਚ ਹੋਵਨ ਉਸੇ ਨਛੱਤ੍ਰ ਵਾਲੇ ਦਿਨ ਬਰਸਾਤ ਵਿਚ ਵਰਖਾ ਨਹੀਂ ਹੋਵੇਗੀ।

ਚੌਪਈ—ਕਾਤਕ ਵਦਿ ਕੀ ਤੇਰਸ ਜਾਨ।
ਮਗਸਰ ਵਦਿ ਏਕਾਦਸ ਠਾਨ।
ਪੋਖ ਵਦੀ ਨਵਮੀ ਤਿਥ ਕਹੀ।
ਮਾਘ ਵਦੀ ਸੁ ਸਾਤਮ ਸਹੀ॥ ੨੦॥
ਫੱਗਨ ਵਦੀ ਕੀ ਪੰਚਮ ਹੋਇ।
ਚੇਤ ਵਦੀ ਤ੍ਰਿਤੀਆ ਤਿਥ ਜੋਇ।

ਇਨ ਦਿਨ ਮੈਂ ਬਿਜਲੀ ਹੋਇ ਮੇਹ।
ਪੂਰਨ ਗਰਭ ਸੁ ਜਾਨੋ ਤੇਹ ॥ ੨੧ ॥

ਜੇ ਕਤਕ ਵਦੀ ਨੂੰ, ਮੱਘਰ ਵਦੀ ੧੧ ਨੂੰ, ਪੋਹ ਵਦੀ ੯ ਨੂੰ, ਮਾਘ ਵਦੀ ੭ ਨੂੰ, ਫਗਣ ਵਦੀ ੫ ਨੂੰ, ਅਰ ਚੇਤਰ ਵਦੀ ਤੀਜ ਨੂੰ ਬਿਜਲੀ ਜਾਂ ਮੀਂਹ ਹੋਵੇ ਤਾਂ ਪੂਰਨ ਗਰਭ ਸਮੈਂ ਨੂੰ ਸਮਝੋ। ਅਗੇ ਹੋਰ ਫਲ ਲਿਖਦੇ ਹਨ।

ਚੌਪਈ—ਘਨੀ ਸ਼ਾਖ ਨਿਪਜੈ ਚਹੂੰ ਓਰ,
ਹੋਇ ਸੁਕਾਲ ਲਖੋ ਨਹਿ ਔਰ।
ਜੌ ਇਨ ਤਿਥ ਮੈ ਬੀਜ ਨ ਮੇਹ।
ਤੌ ਤੁਮ ਜਾਨਹੁ ਕਾਲ ਸੰਦੇਹ ॥ ੨੨ ॥

ਜੇ ਉਪਰ ਲਿਖੀਆਂ ਤਿਥਾਂ ਨੂੰ ਬਿਜਲੀ. ਮੀਂਹ ਹੋਵੇ ਤਾਂ ਫਸਲਾਂ ਸਭ ਪਾਸੇ ਹਛੀਆਂ ਹੋ ਜਾਵਣ ਅਰ ਸੁਕਾਲ ਦੀਆਂ ਨਿਸ਼ਾਨੀਆਂ ਸਮਝੋ ਅਰ ਜੇ ਇਹਨਾਂ ਤਿਥਾਂ ਨੂੰ ਨਾ ਬਿਜਲੀ ਨਾਂ ਮੀਂਹ, ਨਾ ਬੱਦਲ ਚਾਲ ਹੋਵੇ ਤਾਂ ਕਾਲ ਦੇ ਪੈਣ ਵਿਚ ਸ਼ੱਕ ਨਾ ਕਰੋ।

ਦੋਹਿਰਾ—ਕਾਤਕ ਸੁਦਿ ਬਾਰਸ ਦਿਨੈ,
ਬਾਦਰ ਛਾਯਾ ਹੋਇ। ਤੌ ਅਖਾੜ ਮੈ ਬਰਖਈ,
ਉਪਜ ਅੰਨ ਸਭ ਕੋਇ ॥ ੨੩ ॥

ਜੇ ਕਤਕ ਸੁਦੀ ਦੁਆਦਸ਼ੀ ਨੂੰ ਬੱਦਲ ਚਾਲ ਹੋਈ ਤਾਂ ਅਗਲੇ ਹਾੜ ਵਿਚ ਬਰਖਾ ਹਛੀ ਹੋ ਜਾਵੇਗੀ ਤੇ ਸਭ

ਪਰਕਾਰ ਦੇ ਅਨਾਜ ਪੈਦਾ ਹੋਣਗੇ ॥ ੨੩ ॥

ਦੋਹਿਰਾ—ਕਾਤਕ ਸੁਦਿ ਪੂਨਮੈ ਦੂਜ ਰਵਿ ਭ੍ਰਿਗ ਗਹਿ ਰਾਹਿ। ਮਿਲੈ ਚੰਦ ਤਿਸ ਰਾਸ ਮਹਿ, ਚਲਾ ਚਲੀ ਜਗ ਮਾਹਿ ॥ ੨੪ ॥

ਕਤਕ ਸ਼ੁਦੀ ਪੂਰਨਮਾਸ਼ੀ ਨੂੰ ਸ਼ੁਕਰ ਦੇ ਘਰ ਵਿਖੇ ਤੁਲਾ ਵਿਚ ਰਾਸ਼ੀ ਸੂਰਜ ਮੰਗਲ ਰਾਹੂ ਹੋਣ ਤੇ ਨਾਲ ਚੰਦ੍ਰਮਾ ਆ ਮਿਲੇ ਤਾਂ ਦੁਨੀਆਂ ਵਿਚ ਮਰੀ ਬਹੁਤ ਫੈਲਦੀ ਹੈ । ਇਸ ਸਲੋਕ ਦੇ ਅਰਥ ਅਸਾਂ ਕਰ ਦਿਤੇ ਹਨ। ਪਰ ਸਲੋਕ ਗਲਤ ਮਲੂਮ ਹੁੰਦਾ ਹੈ। ਕਿਉਂਕਿ ਅਣਹੋਣੀ ਗਲ ਹੈ। ਪੂਰਨਮਾਸ਼ੀ ਨੂੰ ਚੰਦ੍ਰਮਾ ਸੂਰਜ ਨਾਲ ਕਿਸ ਤਰ੍ਹਾਂ ਆ ਕੇ ਮਿਲ ਸਕਦਾ ਹੈ। ਸੂਰਜ ਚੰਦ੍ਰਮਾਂ ਦਾ ਮੇਲ ਮਸਿਆ ਨੂੰ ਹੁੰਦਾ ਹੈ । ਇਸ ਲਈ ਇਹ ਸਲੋਕ ਗਲਤ ਹੈ ਜਾਂ ਛਾਪੇ ਵਿਚ ਗਲਤੀ ਹੋ ਗਈ ਮਾਲੂਮ ਹੁੰਦੀ ਹੈ।

ਨੋਟ—ਇਹ ਸਲੋਕ ਬੰਬਈ ਦੀ ਛਪੀ ਹਿੰਦੀ ਭਡਲੀ ਵਿਚ ਨਹੀਂ ਹੈ ਸ਼ਾਇਦ ਗਲਤ ਹੋਣ ਕਰਕੇ ਹੀ ਉਹਨਾਂ ਇਹ ਸਲੋਕ ਕਢ ਦਿਤਾ ਹੋਵੇ ॥ ੨੪ ॥

ਦੋਹਿਰਾ—ਕਾਤਕ ਵਦੀ ਦੁਆਦਸ਼ੀ, ਪੋਖ ਵਦੀ ਕੀ ਪੰਚ। ਮਗਸਰ ਵਦਿ ਕੀ ਦਸਮ ਜੋ, ਮਾਘ ਵਦੀ ਸਤ ਪੰਚ ॥ ੨੫ ॥

ਦੋਹਿਰਾ—ਇਨ ਦਿਨ ਬਿਜਲੀ ਬਾਜਰਾ,

ਹੋਵੈਂ ਕਰੋ ਬਿਚਾਰ। ਸਾਵਨ ਭਾਦਰ ਅਸੂ ਨੇ,
ਬਰਖਤ ਬਹੁ ਜਲ ਧਾਰ ॥ ੨੬ ॥

ਜੇ ਕਤਕ ਵਦੀ ਦੁਆਦਸ਼ੀ ਨੂੰ, ਪੋਹ ਵਦੀ ਦੀ ਪੰਚਮੀ ਨੂੰ, ਮੱਘਰ ਵਦੀ ਦਸਮੀਂ ਨੂੰ, ਅਰ ਮਾਘ ਵਦੀ ਪੰਚਮੀ ਤੇ ਸਤਮੀ ਨੂੰ ਮੀਂਹ ਬਿਜਲੀ ਜਾਂ ਬੱਦਲ ਹੀ ਹੋਵਨ ਤਾਂ ਸਮਝ ਲਵੋ ਚੁਮਾਸੇ ਸਾਵਣ ਭਾਦਰੋਂ ਅੱਸੂ ਮਹੀਨਿਆਂ ਵਿਚ ਹਛੀਆਂ ਵਰਖਾ ਹੋਣਗੀਆਂ ॥ ੨੬ ॥

ਪਰਹਾ ਛੰਦ

ਕਾਤਿਕ ਸੁਦਿ ਕੀ ਪੰਚਮ ਜੋ ਰਵਿ ਵਾਰੀਆ ॥
ਸਮਾ ਹੋਇ ਦਸ ਵਿਸਵੇ ਵੇਖ ਵਿਚਾਰੀਆ।
ਦਸ ਪੰਸੇਰੀ ਅੰਨ ਵਿਕੈ ਤਉ ਜਾਨੀਐ;
ਪੂਛੀ ਭਡਲ ਬਾਤ ਡਕ ਰਿਖ ਭਾਨੀਐ ॥ ੨੭ ॥

ਜੇ ਕਤਕ ਸੁਦੀ ਪੰਚਮੀ ਐਤਵਾਰੀ ਹੋਵੇ ਤਾਂ ਸਮਾਂ ਦਸ ਵਿਸਵੇ ਭਾਵ ਤੀਜਾ ਹਿਸਾ ਹੋਵੇ ਅਰ ਅੰਨ ਦਾ ਭਾ ਦਸ ਪੰਸੇਰੀ ਸਾਲ ਵਿਚ ਵਿਕ ਜਾਵੇ, ਇਹ ਗਲ ਭਡਲੀ ਨੇ ਪੁਛੀ ਅਰ ਡਕ ਰਿਖੀ ਨੇ ਦਸੀ ॥ ੨੭ ॥

ਸਸਿ ਵਾਰੀ ਜੋ ਹੋਇ ਤਾਂ ਬਿਸੈ ਬੀਸ ਹੈ।
ਬੀਸ ਪੰਸੇਰੀ ਅੰਨ ਬਿਕਹ ਤੌ ਦੀਸ ਹੈ।
ਮੰਗਲਵਾਰੀ ਹੋਇ ਤਾਂ ਬਿਸਵੇ ਆਠ ਹੈ।

**ਅਸ਼ਟ ਪੰਸੇਰੀ ਅੰਨ ਹੋ ਬਿਕਹ ਨ ਘਾਟ ਹੈ ॥੨੮॥**

ਜੇ ਇਹੋ ਕਤਕ ਸੁਦੀ ਪੰਚਮੀ ਸੋਮਵਾਰੀ ਹੋਇ ਤਾਂ ਸੰਮਤ ਬੀਸ ਬਿਸਵੇ ਹੋਵੇ (ਕੁਲ ੩੦ ਵਿਸਵੇ ਹੁੰਦਾ ਹੈ) ਭਾਵ ਸੰਮਤ ਹਛਾ ਹੋਵੇ, ਫਲ ਅੰਨ ਭਾ ਸਸਤਾ ੨੦ ਵੀਹ ਪੰਸੇਰੀ ਵਿਕ ਜਾਵੇ।

ਜੇ ਕਤਕ ਸੁਦੀ ਪੰਚਮੀ ਮੰਗਲਵਾਰ ਹੋਵੇ ਤਾਂ ਸੰਮਤ ਅਠ ਵਿਸਵੇ ਹੋਵੇ ਅਰ ਸਾਲ ਵਿਚ ਅੰਨ ਭਾ ਤੇਜ਼ ਹੋਵੇ ਅਠ ਪੰਸੇਰੀ ਤਕ ਵਿਕ ਜਾਵੇ ॥ ੨੮ ॥

**ਵਿਸਵੇ ਬਾਰਾਂ ਜਾਨ ਬੁਧ ਜੇ ਵਾਰ ਹੈ।**
**ਤਿਤੇ ਪੰਸ਼ੇਰੀ ਅੰਨ ਬਿਕੈ ਨਿਰਧਾਰ ਹੈ।**
**ਬ੍ਰਹਸਪਤ ਹੋਇ ਜੋ ਵਾਰ ਤੌ ਵਿਸ਼ਵੇ ਅਸ਼ਟ ਦਸ।**
**ਤਿਤ ਨੌਰਾਂ ਹੋਇ ਅੰਨ ਪੰਸੇਰੀ ਸਰਬ ਦਿਸ ॥੨੯॥**

ਅਰ ਜੇ ਕਤਕ ਸੁਦੀ ਪੰਚਮੀ ਬੁਧਵਾਰ ਆ ਜਾਵੇ ਤਾਂ ਸੰਮਤ ੧੨ ਵਿਸਵੇ ਅਰ ੧੨ ਪੰਸ਼ੇਰੀ ਅਠ ਸਾਲ ਵਿਚ ਵਿਕ ਜਾਵੇ।

ਜੇ ਇਹੋ ਕਤਕ ਸੁਦੀ ਪੰਚਮੀ ਵਾਰੀ ਹੋਵੇ ਤਾਂ ੧੮ ਵਿਸਵੇ ਸੰਮਤ ਹੋਵੇ ਭਾਵ ਸੁਕਾਲ ਹੋ ਜਾਵੇ ਅਰ ਸਭ ਦਿਸ਼ਾਂ ਵਿਚ ਅਠਾਰਾਂ ਪੰਸਿਰੀ ਅੰਨ ਦਾ ਭਾ ਹੋ ਜਾਵੇ। ੨੯ ॥

**ਭ੍ਰਿਗ ਵਿਸਵੇ ਹੋਇ ਸਾਤ, ਪੰਸੇਰੀ ਸਾਤ ਹੈ।**

**ਜੌ ਹੋਵੈ ਸ਼ਨਿਵਾਰ ਕਾਲ ਬਿਖਯਾਤ ਹੈ।**
**ਵਰਤੇ ਹਾ ਹਾ ਕਾਰ ਚੌਪਦਾ ਬਹੁ ਮਰੈ।**
**ਸੂਕੇ ਖੇਤੀ ਪੰਚਮ ਸ਼ਨਿ ਜੋ ਅਣਸਰੇ॥ ੩੦ ॥**

ਜੇ ਕਤਕ ਸੁਦੀ ਪੰਚਮੀ ਸ਼ੁਕਰਵਾਰ ਹੋਵੇ ਤਾਂ ਸਤ ਵਿਸਵੇ ਸੰਮਤ ਅਰ ੭ ਪੰਸੇਰੀ ਅੰਨ ਦਾ ਭਾ ਸਾਲ ਵਿਚ ਰਹੇ।

ਜੇ ਕਤਕ ਸੁਦੀ ਪੰਚਮੀ ਸ਼ਨੀਵਾਰ ਆ ਜਾਵੇ ਤਾਂ ਸਮਝੋ ਕਾਲ ਪਵੇਗਾ। ਬੀਮਾਰੀ ਆਦਿਕ ਦਾ ਭੈ ਹੋਵੇ। ਪਸ਼ੂ ਬਹੁਤ ਮਰਨ (ਘਾਹ ਪੱਠਾ ਪਾਣੀ ਮੀਂਹ ਉਸ ਸਾਲ ਘਟ ਹੋਵੇਗਾ)। ਖੇਤੀਆਂ ਮੀਂਹ ਨਾਂ ਪੈਣ ਕਰ ਕੇ ਸੁਕ ਜਾਣਗੀਆਂ ॥ ੩੦ ॥

(ਅਬ ਅੰਨ ਗ੍ਰੰਥਾਤ)

**ਦੋਹਿਰਾ—ਰਵਿ ਮੰਗਲ ਦੋ ਚਾਰ ਮਣ, ਸੋਮ ਪੰਚ ਬੁਧ ਤੀਨ। ਜੀਵ ਸੁਕਰ ਦਿਨ ਹੋਇ ਮਣ, ਸ਼ਨਿ ਦੁਰਭਿਖ ਸੁ ਕੀਨ॥ ੩੧ ॥**

ਮੇਘ ਜੀ ਹੋਰ ਗ੍ਰੰਥਾਂ ਦਾ ਹਵਾਲਾ ਦੇਕੇ ਹੋਰ ਫਲਾਦੇਸ਼ ਲਿਖਦੇ ਹਨ ਕਿ ਜੇ ਕਤਕ ਸੁਦੀ ਪੰਚਮੀ ਐਤਵਾਰ ਹੋਵੇ ਤਾਂ ਦੋ ਮਣ ਕਣਕ ਵਿਕੇ। ਜੇ ਮੰਗਲਵਾਰ ਹੋਵੇ ਤਾਂ ਚਾਰ ਮਣ, ਸੋਮਵਾਰ ਹੋਵੇ ਤਾਂ ਪੰਜ ਮਣ, ਬੁਧਵਾਰ ਹੋਵੇ ਤਾਂ ਤਿੰਨ ਮਣ, ਵੀਰਵਾਰ ਹੋਵੇ ਤਾਂ ਇਕ ਮਣ ਅਰ ਸ਼ਨੀਵਾਰ ਆ ਜਾਵੇ

ਤਾਂ ਉਸ ਸਾਲ ਵਿਚ ਕਾਲ ਪਵੇ।

ਦੋਹਿਰਾ—ਤੋਲ ਕਹਯੋ ਇਹ ਤੀਸ ਕੋ, ਸੇਰ ਮਣ ਇਕ ਜਾਨ। ਪਿਛਲਾ ਚਾਲੀ ਸੇਰ ਕੋ, ਮਣ ਪੰਜਾਬ ਪਛਾਨ॥ ੩੨॥

੨੭–੨੮–੨੯–੩੦ ਨੰਬਰ ਦੇ ਛੰਦ ਵਿਚ ਮਣ ੩੦ ਸੇਰ ਦਾ ਸਮਝਣਾ। ੩੧ ਨੰਬਰ ਦੇ ਛੰਦ ਵਿਚ ਮਣ ਚਾਲੀ ਸੇਰ ਸਮਝਣਾ। ਮਣ ਕੱਚਾ ਸਮਝਣਾ। (ਕੱਚਾ ਮਣ ੧੬ ਸੇਰ ਦਾ ਹੁੰਦਾ ਹੈ।

—ਇਤੀ ਕਾਤਕ ਸੁਦੀ ਪੰਚਮੀ ਫਲ—

----

( ਅਬ ਦੀਵਾਲੀ ਫਲ )

ਦੋਹਿਰਾ—ਰਵਿ ਸ਼ਨਿ ਮੰਗਲਵਾਰ ਹੈ, ਸ੍ਵਾਤੀ ਅਯੁਖ ਯੋਗ। ਦੀਪ ਮਾਲ ਤੌ ਇਹ ਕਰੈ, ਵਧੈ ਬਹੁਤ ਨਰ ਰੋਗ॥ ੩੩॥

ਜੇ ਐਤਵਾਰ, ਸ਼ਨੀਵਾਰ ਜਾਂ ਮੰਗਲਵਾਰ ਦੀਵਾਲੀ ਹੋਵੇ ਇਸੇ ਦਿਨ ਸਵਾਤੀ ਨਛੱਤ੍ਰ ਹੋਵੇ ਅਰ ਆਯੂ ਸਮਾਨ ਯੋਗ ਭੀ ਹੋਵੇ ਜਿਸ ਸਾਲ ਇਹ ਸੰਜੋਗ ਹੋ ਜਾਵੇ ਤਾਂ ਬੀਮਾਰੀ ਪਵੇ। (ਹੋਰ ਫਲ ਅਗਲੇ ਦੋਹਰੇ ਵਿਚ ਲਿਖਦੇ ਹਨ)।

ਦੋਹਿਰਾ—ਛੱਤ੍ਰ ਭੰਗ ਪਰਬਤ ਗਿਰੈ, ਚਪਦ ਮਹਗੋ ਹੋਇ। ਗਰਭ ਪਰਤ ਤੀਅ ਕਟਕ ਮੇਂ,

ਯੁਧ ਉਪੱਦ੍ਰਵ ਜੋਇ ॥ ੩੪ ॥

ਜੇ ਉਪਰ ਲਿਖਿਆ ਸੰਜੋਗ ਦੀਵਾਲੀ ਦਾ ਹੋਵੇ ਤਾਂ ਭੁਚਾਲ ਆਉਣ । ਪਸ਼ੂ ਮਹਿੰਗੇ ਹੋ ਜਾਣ-ਇਸਤ੍ਰੀਆਂ ਦੇ ਗਰਭ ਗਿਰਨ ਅਰ ਕਈ ਪ੍ਰਕਾਰ ਦੇ ਉਪਦ੍ਰਵ ਹੋਵਨ ॥ ੩੪ ॥

(ਅਥ ਮੱਘਰ ਮਾਸ਼ ਫਲ)

ਹੁਣ ਮੱਘਰ ਮਹੀਨੇ ਦਾ ਫਲ ਲਿਖਦੇ ਹਾਂ ।

ਦੋਹਿਰਾ—ਮੱਘਰ ਵਦੀ ਜੋ ਪੰਚਮੀ, ਘਟਾ ਹੋਤ ਚਹੂੰ ਓਰ। ਵਰਖਤ ਭਰਖਾ ਮਾਸ ਮੇਂ; ਚਾਰ ਮਾਸ ਘਨ ਜ਼ੋਰ ॥ ੩੫ ॥

ਜੇ ਮੱਘਰ ਵਦੀ ਪੰਚਮੀ ਨੂੰ ਚਾਰੇ ਪਾਸੇ ਘਟਾਂ ਬਦਲ਼ ਹੋਵਨ ਤਾਂ ਚੁਮਾਸੇ (ਬਰਸਾਤ) ਵਿਚ ਹਛੀ ਜ਼ੋਰ ਦੀ ਵਰਖਾ ਹੋਵੇ ॥ ੩੫ ॥

ਦੋਹਿਰਾ—ਮਘਰ ਮੈਂ ਬਿਜਲੀ ਖਿਵੈ ਸਾਵਨ ਜਲ ਰਹ ਲੇਇ। ਗਯ ਕਾਲ ਬਹੁ ਕਾਲ ਕੋ, ਗਰਭ ਸੰਪੂਰਣ ਤੇਇ ॥ ੩੬ ॥

ਜੋ ਮਘਰ ਵਿਚ ਬਿਜਲੀ ਚਮਕੇ ਤਾਂ ਸੰਪੂਰਨ ਗਰਭ ਸਮਝੋ-ਫਲ-ਸਾਵਨ ਵਿਚ ਹਛੀ ਵਰਖਾ ਹੋਵੇਗੀ, ਇਹ ਸੁਕਾਲ ਦੀ ਨਿਸ਼ਾਨੀ ਹੈ ।

ਚੌਪਈ—ਮਗਸਿਰ ਮਾਵਸ ਕਰੂਰ ਜੋ ਵਾਰ ।

ਅਲਪ ਮੇਹ ਅਰ ਦੇਸ਼ ਵਿਡਾਰ।
ਮਹਘਾ ਹੋਵੇ ਜਗਤ ਅਨਾਜ।
ਸਭ ਕਿਰਸਾਨਾ ਬਿਗੜੇ ਕਾਜ॥ ੩੭॥

ਮਘਰ ਵਦੀ ਅਮਾਵਸ ਐਤ, ਸ਼ਨੀ ਜਾਂ ਮੰਗਲਵਾਰ ਹੋਵੇ ਤ ੀ ਸਮਝੋ ਬਰਸਾਤ ਵਿਚ ਥੋੜੀ ਵਰਖਾ ਹੋਵੇਗੀ ਅਰ ਲੋਕ ਦੁਖੀ ਹੋਣਗੇ ਸਭ ਪਾਸੇ ਅੰਨ ਦੇ ਭਾ ਤੇਜ ਹੋ ਜਾਣਗੇ ਸਭ ਖੇਤੀ ਕਰਨ ਵਾਲੇ ਕਿਰਸਾਨ ਬਾਰਸ਼ ਨਾ ਹੋਣ ਕਰਕੇ ਦੁਖੀ ਹੋਣਗੇ।

----

ਅਬ ਪੋਹ ਮਾਸ ਫਲ)

ਹੁਣ ਪੋਹ ਮਹੀਨੇ ਦਾ ਫਲਾਦੇਸ਼ ਲਿਖਦੇ ਹਾਂ।

ਚੋਤਈ—ਪੋਖੈ ਮੈ ਬਿਜਲੀ ਗਰਜਾਇ॥
ਲਿਸ਼ਕਣ ਵਾ ਪੂਰਬ ਕੋ ਬਾਇ॥
ਗਰਬ ਸੁ ਲੱਛਨ ਆਛਾ ਜਾਨ॥
ਵਰਸਤ ਸਾਵਨ ਮੇਂ ਘਨ ਆਨ॥ ੩੮॥

ਪੋਹ ਵਿਚ ਦਿਜਲੀ ਚਮਕੇ ਅਰ ਬੱਦਲ ਗਜੇ ਅਰ ਪੂਰਬ ਦੀ ਹਵਾ ਚਲੇ ਤਾਂ ਇਹ ਹਛੇ ਗਰਭ ਦੀ ਨਿਸ਼ਾਨੀ ਸਮਝੋ, ਇਸ ਦਾ ਫਲ—ਸਾਵਣ ਵਿਚ ਵਰਖਾ ਹਛੀ ਹੋਵੇਗੀ ॥ ੩੮॥

ਚੌਪਈ—ਪੋਹ ਵਦੀ ਸਾਤਮ ਵ ਆਠਮ।
ਅਥਵਾ ਦੇਖੋ ਥਿਤ ਵ ਨਾਵਮ।

ਗਾਜ ਬੀਦ ਬਾਦਰ ਇਨ ਹੋਇ ॥
ਨਿਪਜੈ ਅੰਨ ਘਨੋ ਸੁਖ ਜੋਇ ॥ ੩੯ ॥

ਜੇ ਪੋਹ ਵਦੀ ਸਤਮੀ–ਅੱਠਵੀਂ–ਨੌਮੀਂ ਨੂੰ ਬੱਦਲ ਮੀਂਹ ਜਾਂ ਬਿਜਲੀ ਹੋਵੇ ਤਾਂ ਅਨਾਜ ਦੀਆਂ ਫਸਲਾਂ ਬਹੁਤ ਉਤਪਨ ਹੋਵਣ।

ਨੋਟ–ਹਿੰਦੀ ਦੀ ਭਡਲੀ ਜੋ ਬੰਬਈ ਦੀ ਛਪੀ ਹੋਈ ਹੈ ਉਥੇ ਪੋਹ ਸੁਦੀ ਲਿਖਿਆ ਹੈ। ਇਸ ਲਈ ਇਸ ਯੋਗ ਨੂੰ ਪੋਹ ਵਦੀ ਤੇ ਪੋਹ ਸੁਦੀ ਦੋਨੋਂ ਵਕਤ ਵੇਖ ਕੇ ਫਲਾਦੇਸ਼ ਜਾਣ ਲੈਣਾ ਚਾਹੀਦੇ।

ਪਰਹਾ ਛੰਦ

ਪੋਖ ਸੁਦੀ ਛਟ ਗਯਾਰਸ ਬਾਰਸ਼ ਜਾਨੀਐ।
ਘਰੀ ਸੰਪਰਨ ਹੋਇ ਤੋ ਏਮ ਪਛਾਣੀਐ।
ਮਾਵਸ ਘਰੀ ਸੁਥੋਰੀ ਜਾਨਹੁ ਪੰਡਤਾ।
ਮਾਸ ਅਖਾੜੈ ਬਰਸੈ ਜਲਸ ਅਖੰਡਤਾ॥ ੪੦ ॥

ਜੇ ਪੋਹ ਸੁਦੀ ਛਟ, ਇਕਾਦਸ਼ੀ--ਦੁਆਦਸ਼ੀ ਪੂਰੀਆਂ ਘੜੀਆਂ ਹੋਵੇ ਅਰ ਪੋਹ ਵਦੀ ਅਮਾਵਸ ਥੋਹੜੀਆਂ ਘੜੀਆਂ ਹੋਵੇ ਤਾਂ ਹਾੜ ਵਿਚ ਬਹੁਤ ਬਾਰਸ਼ ਹੋਵੇ।

ਨੋਟ–ਬੰਬਈ ਛਾਪੇ ਵਾਲੀ ਭਡਲੀ ਵਿਚ ਉਪਰਲੀਆਂ ਤਿਥਾਂ ਦੇ ਨਾਲ ਪੁਨਿਆਂ ਭੀ ਲਿਖੀ ਹੈ। ਸੋ ਪੁਨਿਆਂ ਦਾ ਭੀ ਵਿਚਾਰ ਕਰ ਲੈਣਾ ॥ ੪੦ ॥

ਦੋਹਿਰਾ—ਪੋਖੈ ਕੀ ਤਿਥ ਪੂਨਮੈ, ਗੈ ਭ੍ਰਗ ਰਵਿ ਇਕ ਰਾਸ। ਅਥਵਾ ਏਕ ਨਖਯਤ੍ਰ ਮੈ ਅੰਨ ਮਹਘ ਭੈ ਮਾਸ ॥ ੪੧ ॥

ਪੋਹ ਸੁਦੀ ਪੂਰਨਮਾਸ਼ੀ ਨੂੰ ਬੁਧ, ਸ਼ੁਕਰ ਅਕੱਠੇ ਹੋਵਣ ਜਾਂ ਇਕ ਨਛਤਰ ਤੇ ਅਕਠੇ ਹੋਵਣ ਤਾਂ ਅਨਾਜ ਦਾ ਭਾ ਉਸ ਮਹੀਨੇ ਤੇਜ਼ ਹੋ ਜਾਵੇ ਅਰ ਭੈ ਪੈਦਾ ਹੋਵੇ ॥ ੪੧ ॥

ਦੋਹਿਰਾ—ਮਘਸਿਰ ਕੀ ਇਕਾਦਸ਼ੀ ਯਹੀ ਜੋਗ ਮਿਲ ਜਾਇ। ਛਤ੍ਰ ਭੰਗ ਪਸ਼ੂ ਕੋ ਹਰੈ ਭੈ ਅਤ ਹੰਤਾ ਥਾਇ ॥ ੪੨ ॥

ਜੇ ਮਘਰ ਦੀ ਇਕਾਦਸ਼ੀ ਨੂੰ ਉਪਰਲਾ ਯੋਗ ਹੋ ਜਾਵੇ ਅਰਥਾਤ ਬੁਧ ਸੂਰਜ ਸ਼ੁਕਰ ਅਕੱਠੇ ਹੋਵਣ ਤਾਂ ਭੀ ਹਰ ਪਰਕਾਰ ਦੇ ਖੋਟੇ ਫਲ ਹੋਵਣ ॥ ੪੨ ॥

ਨੋਟ—ਦੋਹਰਾ ਨੰ: ੪੧ ਤੇ ੪੨ ਹਿੰਦੀ ਦੀ ਭਡਲੀ ਵਿਚ ਨਹੀਂ ਹਨ।

ਦੋਹਿਰਾ—ਪੋਹ ਸੁਦੀ ਜੋ ਸਪਤਮੀ ਜਲਧਰ ਨਹਿ ਵਰਸੇਇ। ਤੌ ਅਖਾੜ ਮੈ ਵਰਸ ਕੀ ਜਲ ਥਲ ਇਕ ਕਰੇਇ ॥ ੪੩ ॥

ਪੋਹ ਸੁਦੀ ਸਤਮੀ ਨੂੰ ਜੇ ਬਾਰਸ਼ ਹੋਵੇ ਤਾਂ ਹਾੜ ਵਿਚ ਹਛੀ ਵਰਖਾ ਹੋਵੇ ॥ ੪੩ ॥

ਨੋਟ—ਹਿੰਦੀ ਭਡਲੀ ਵਿਚ ਪੋਹ ਸੁਦੀ ਦੀ ਥਾਂ ਪੋਹ

ਵਦੀ ਲਿਖਿਆ ਹੈ ਤੇ ਹਾੜ ਦੀ ਥਾਂ ਆਦਰਾ ਨਛੱਤਰ ਲਿਖਿਆ ਹੈ ॥ ੪੩ ॥

ਦੋਹਿਰਾ—ਪੋਹ ਵਦੀ ਕੀ ਸਾਤਮੈ ਬਿਨ ਜਲ ਬਾਦਰ ਛਾਇ ॥ ਸਾਵਨ ਸੁਦੀ ਕੀ ਸਾਤਮੈ ਵਰਸਤ ਮੇਘ ਉਛਾਇ ॥ ੪੪ ॥

ਜੇ ਪੋਹ ਸਤਮੀ ਨੂੰ ਮੀਂਹ ਬੱਦਲ ਕੁਝ ਵੀ ਨਾ ਹੋਵੇ ਤਾਂ ਸਾਵਣ ਸੁਦੀ ਸਤਮੀ ਨੂੰ ਖ਼ੂਬ ਬਾਰਸ਼ ਹੋਵੇ ॥ ੪੪ ॥

ਦੋਹਿਰਾ- ਪੋਹ ਵਦੀ ਦਸਮੀ ਦਿਨੇ ਬਾਦਲ ਬਿਜਲੀ ਹੋਇ । ਭਾਦ੍ਰਵ ਵਦੀ ਦੁਆਦਸ਼ੀ ਵਰਖਾ ਬਹੁਤੀ ਹੋਇ ॥ ੪੫ ॥

ਜੇ ਪੋਹ ਵਦੀ ੧੦ ਨੂੰ ਮੀਂਹ ਬਿਜਲੀ ਦੀ ਗਰਜ ਜਾਂ ਸਿਰਫ ਝੜ ਹੀ ਹੋਵੇ ਤਾਂ ਭਾਦਰੋਂ ਵਦੀ ਦੁਆਦਸ਼ੀ ਨੂੰ ਖ਼ੂਬ ਵਰਖਾ ਹੋਵੇ ॥ ੪੫ ॥

ਚੋਪਈ--ਪੋਹ ਵਦੀ ਤੇਰਸ ਵ ਚੌਦਸ ।
ਬਿਨ ਜਲ ਬਾਦਰ ਹੋਇ ਚਹੁੰ ਦਿਸ ।
ਤੌ ਸਾਵਨ ਸੁਦਿ ਪੂਰਨਮਾਸੀ ।
ਵਰਸਤ ਮੇਹ ਜੁ ਮਨਹ ਹੁਲਾਸੀ ॥ ੪੬ ॥

ਜੇ ਪੋਹ ਵਦੀ ਤੇਰਾਂ ਤੇ ਚੌਦਸ ਨੂੰ ਕਿਸੇ ਪਾਸੇ ਬੱਦਲ ਨਜ਼ਰੀਂ ਨਾਂ ਆਵਣ ਤਾਂ ਸਮਝੋ ਕਿ ਸਾਵਣ ਸੁਦੀ ਪੂਰਨਮਾਸ਼ੀ ਨੂੰ ਚਿਤ ਨੂੰ ਪਰਸੰਨ ਕਰਨ ਵਾਲੀ ਵਰਖਾ ਹੋਵੇਗੀ ॥ ੪੬ ॥

ਦੋਹਿਰਾ–ਪੋਖ ਵਦੀ ਕੀ ਏਕਮੈ ਜੇ ਹੋਵੈ ਬੁਧਵਾਰ। ਲਾਭ ਅੰਨ ਤੇ ਦੌਗੁਨੋ ਵਰਖਤ ਨਹ ਜਲਧਾਰ॥ ੪੭॥

ਜੇ ਪੋਹ ਵਦੀ ਏਕਮ ਨੂੰ ਬੁਧਵਾਰ ਹੋਵੇ ਤਾਂ ਅੰਨ ਦੇ ਸਟਾਕ ਰੱਖਣ ਵਾਲੇ ਵਪਾਰੀ ਨੂੰ ਬਹੁਤ ਲਾਭ ਹੋਵੇਗਾ ਕਿਉਂਕਿ ਅਗੇ ਬਾਰਸ਼ਾਂ ਨਾ ਹੋਣ ਕਰਕੇ ਕਾਲ ਦਾ ਭੈ ਹੈ॥ ੪੭॥

ਚੌਪਈ–ਰਵਿ ਸ਼ਨੇ ਮੰਗਲ ਤੀਨੋ ਵਾਰੇ।
ਪੁਖ ਪੁਨਰਵਸ ਪੂਰਬਾ ਖਾੜੇ।
ਪੋਖ ਅਮਾਵਸ ਜੋ ਇਨ ਥਾਇ॥
ਸੰਗ ਤੋਲਿਆ ਅੰਨ ਵਿਕਾਇ॥ ੪੮॥

ਜੇ ਐਤਵਾਰ ਜਾਂ ਸ਼ਨੀਵਾਰ ਜਾਂ ਮੰਗਲਵਾਰ ਪੋਹ ਦੀ ਮਇਆ ਆ ਜਾਵੇ ਅਰ ਉਸ ਦਿਨ ਪਖ ਜਾਂ ਪੁਨਰਵਸ ਜਾਂ ਪੂਰਧਾਖਾੜਾ ਨਛੱਤਰ ਹੋਵੇ ਤਾਂ ਉਸ ਸਾਲ ਵਿਚ ਅਨਾਜ ਦਾ ਭਾ ਕਾਫੀ ਤੇਜ਼ ਹੋ ਜਾਵੇਗਾ। ਰੁਪਏ ਦਾ ਅਨਾਜ ਸੇਰਾਂ ਦੇ ਭਾ ਹੋਵੇਗਾ ਮਣਾਂ ਦੇ ਭਾ ਨਹੀਂ॥ ੪੮॥

ਸੋ ਗੁਰੂ ਬੁਧ ਸੁਕਰਵਾਰੇ! ਪੋਖ ਅਮਾਵਸ ਕਰਹੁ ਬਿਚਾਰੇ॥ ਅੰਨ ਘਣੋ ਹੋਇ ਲੇਇ ਨ ਕੋਈ। ਜੋ ਲੇਵੇ ਤਿਸ ਘਾਟੋ ਹੋਈ॥ ੪੯॥

ਜੇ ਪੋਹ ਦੀ ਮਸਿਆ ਸੋਮ, ਬੁਧ, ਵੀਰ ਜਾਂ ਸ਼ੁਕਰਵਾਰ

ਹੋਵੇ ਤਾਂ ਅੰਨ ਦਾ ਸਟਾਕ ਰਖਣੈ ਦੀ ਕੋਈ ਲੋੜ ਨਹੀਂ ਕਿਉਂਕਿ ਅੰਨ ਬਹੁਤ ਹੋਵੇਗਾ। ਇਹ ਸੁਕਾਲ ਦੀ ਨਸ਼ਾਨੀ ਹੈ ਜੋ ਅੰਣ ਦਾ ਰਟਾਕ ਰਖੇਗਾ ਉਸ ਨੂੰ ਘਾਟਾ ਪਾ ਕੇ ਵੇਚਣਾ ਪਵੇਗਾ ॥ ੪੯ ॥

---

(ਅਥ ਮਾਘ ਫਲ)

ਹੁਣ ਮਾਘ ਦੇ ਮਹੀਨੇ ਦਾ ਫਲ ਲਿਖਦੇ ਹਾਂ।

**ਦੋਹਿਰਾ—ਮਾਘ ਮਾਸ ਮੈ ਹਿਮ ਪਰੈ ਬਰਸੈ ਬਿਜਰੀ ਗਾਜ॥ ਸਮੋ ਨੀਮਜੈ ਅਤ ਘਨੋ ਪਰਜਾ ਸੁਖ ਨਿਪਰਾਜ ॥ ੫੦ ॥**

ਮਾਘ ਦੇ ਮਹੀਨੇ ਬਰਫ (ਕੋਰਾ) ਪਵੇ। ਬਾਂਰਸ਼ ਹੋਵੇ, ਬਿਜਲੀ ਗਜੇ ਤਾਂ ਸ਼ੁਭ ਫਲ ਸਮਝੋ—ਫਸਲਾਂ ਹੱਛੀਆਂ ਹੋਣਗੀਆਂ। ਰਾਜਾ ਪਰਜਾ ਸੁਖੀ ਵਸੇਗੀ। ਸੁਕਾਲ ਹੋਵੇਗਾ।੫੦।

**ਦੋਹਿਰਾ—ਮਾਘ ਸੁਦੀ ਕੀ ਸਾਤਮੈ ਕਣੀਆਂ ਬਾਦਰ ਹੋਇ। ਸਮਾ ਭਲਾ ਤੌ ਜਾਨੀਐ ਜਹ ਤਹ ਜਲਧਰ ਸੋਇ ॥ ੫੧ ॥**

ਮਾਘ ਸੁਦੀ ਸਤਮੀ ਨੂੰ ਬੱਦਲ ਜਾਂ ਮੀਂਹ ਹੋਵੇ ਤਾਂ ਸੁਕਾਲ ਦੀ ਨਿਸ਼ਾਨੀ ਸਮਝੋ। ਬਰਸਾਤ ਵਿਚ ਸਭ ਥਾਂ ਬਾਰਸ਼ਾਂ ਹੋ ਜਾਣਗੀਆਂ ॥ ੫੧ ॥

**ਦੋਹਿਰਾ—ਮਾਘ ਸੁਦੀ ਕੀ ਏਕਮੈ ਬਾਦਰ**

ਅਥਵਾ ਵਾਇ । ਤੇਲ ਘੀਉ ਸਸਤਾਂ ਹੋਵੈ ਅੰਨ ਘਣੋ ਨਿਪ ਜਾਇ ॥ ੫੨ ॥

ਮਾਘ ਸੁਦੀ ਏਕਮ ਨੂੰ ਬੱਦਲ ਹੋਣ ਜਾਂ ਹਵਾ ਠੰਡੀ ਵਗੇ ਤਾਂ ਤੇਲ ਘਿਉ ਦੇ ਨਿਮਖ ਸਸਤੇ ਹੋਵਣ ਅਰ ਅਨਾਜ ਦੀ ਪੈਦਾਇਸ਼ ਹਛੀ ਹੋਵੇ ॥ ੫੨ ॥

ਦੋਹਿਰਾ—ਮਾਘ ਸ਼ੁਦੀ ਤ੍ਰਿਤੀਆ ਦਿਨੇ ਬ,ਦਰ ਗਾਜ ਸੁ ਮੇਹ । ਤਬ ਗੇਹੂ ਸੰਚਾ ਕਰੋ ਮਹਗਾ ਹੋਸੀ ਤੇਹ ॥ ੫੩ ॥

ਮਾਘ ਸੁਦੀ ੧੩ ਵਾਲੇ ਦਿਨ ਬੱਦਲ ਗੱਜੇ, ਮੀਂਹ ਪਵੇ ਤਦ ਕਣਕ ਦਾ ਸਟਾਕ ਰਖੋ । ਅਗੇ ਤੇਜੀ ਹੋਵੇਗੀ ॥ ੫੩ ॥

ਦੋਹਿਰਾ—ਮਾਘ ਸੁਦੀ ਥਿਤ ਚੌਥ ਕੋ ਬਾਦਰ ਗਰਜਤ ਜੋਇ । ਪਾਨ ਧਨ ਨਲਯੇਰ ਬਹੁ ਸਸਤੇ ਹੋਵੈ ਦੋਇ ॥

ਜੇ ਮਾਘ ਸੁਦੀ ਚੌਥ ਨੂੰ ਬੱਦਲ ਗਰਜਨ ਤਾਂ ਨਲੇਰ (ਨਾਰੀਅਲ) ਤੇ ਪਾਨ ਦੀ ਪੈਦਾਵਾਰ ਬਹੁਤ ਹੋਵੇ ਅਰ ਸਸਤੇ ਹੋਵਣ ॥ ੫੪ ॥

ਦੋਹਿਰਾ--ਮਾਘ ਸੁਦੀ ਜੋ ਪੰਚਮੀ ਉਤਰ ਚਲੈ ਜੁ ਵਾਇ ॥ ਤੋ ਨਿਸਚੈ ਕਰ ਜਲ ਬਿਨਾਂ ਭਾਦ੍ਰਵ ਕੋਰਾ ਜਾਇ ॥ ੫੫ ॥

ਜੇ ਮਾਘ ਸੁਦੀ ਪੰਚਮੀ ਨੂੰ ਉੱਤਰ ਦੀ ਹਵਾ ਚਲੇ ਤਾਂ ਸਮਝੋ ਕਿ ਭਾਦਰੋਂ ਵਿਚ ਬਾਰਸ਼ ਨਹੀਂ ਹੋਵੇਗੀ ॥ ੫੫ ॥

**ਚੌਪਈ--ਮਾਘ ਸੁਦੀ ਛਟ ਗਰਜੈ ਨਹੀ।**
**ਘਿਉ ਕਪਾਸ ਸਭ ਮਹਿੰਗਾ ਕਹੀ।**
**ਮਾਘ ਸੁਦੀ ਸਾਤਮ ਜੋ ਨਿਰਮਲ।**
**ਸਮੋ ਨ ਉਪਜੈ ਕਾਲ ਜੋ ਸਬਲ ॥ ੫੬ ॥**

ਜੇ ਮਾਘ ਸੁਦੀ ਛਟ ਨੂੰ ਮੀਂਹ ਬੱਦਲ ਬਿਜਲੀ ਕੁਝ ਨਾ ਹੋਵੇ ਤਾਂ ਸਮਝੋ ਕਿ ਅਗੇ ਘਿਉ ਕਪਾਹ ਹੂੰ ਦੇ ਨਿਰਖ ਤੇਜ਼ ਹੋ ਜਾਣਗੇ।

ਜੇ ਮਾਘ ਸੁਦੀ ਸਤਮੀ ਨੂੰ ਨਿਰਮਲ ਹੋਇਆ ਤਾਂ ਇਹ ਕਾਲ ਪੈਣ ਦੀ ਨਿਸ਼ਾਨੀ ਸਮਝੋ—ਸਾਵਣ ਭਾਦਰੋਂ ਵਿਚ ਵਰਖਾ ਨਹੀਂ ਹੋਵੇਗੀ ॥ ੫੬ ॥

**ਮਾਘ ਸੁਦੀ ਲਖ ਸਾਤਮ ਚੜ੍ਹਤ ॥ ਸੂਰਜ ਬਾਦਰ ਸਾਹੇ ਅੜਤ। ਤੌ ਸਾਵਨ ਮਹਿ ਵਰਸਤ ਰਹੈ। ਤੀਖ ਪਖ ਅਰ ਦਸ ਦਿਨ ਲਹੈ ॥ ੫੭ ॥**

ਜੇ ਮਾਘ ਸੁਦੀ ਸਤਮੀ ਨੂੰ ਸੂਰਜ ਬੱਦਲਾਂ ਵਿਚੋਂ ਨਿਕਲੇ ਤਾਂ ਸਮਝੋ ਕਿ ਸਾਵਣ ਵਿਚ ਬਾਰਸ਼ ਸ਼ੁਰੂ ਹੋਵੇ ਅਰ ੫੫ ਦਿਨ ਵਰਸਦਾ ਰਹੇ ॥ ੫੭ ॥

**ਦੋਹਿਰਾ—ਮਾਘ ਸੁਦੀ ਦੀ ਸਾਤਮੈ, ਬੀਜ ਬਾਦਰ ਜੋ ਦੇਖ। ਤੋ ਅਸੁ ਘਨ ਵਰਖ ਸੀ ਬਤੀ**

ਦਿਨ ਲੌ ਪੇਖ ॥ ੫੮ ॥

ਜੇ ਮਾਘ ਸੁਦੀ ਸਤਮੀ ਨੂੰ ਬਿਜਲੀ ਮੀਂਹ ਜਾਂ ਬੱਦਲ ਹੋਵਣ ਤਾਂ ਅਸੂ ਵਿਚ ਹਛੀ ਵਰਖਾ ਹੋਵੇ ਅਰ ੩੨ ਦਿਨ ਤਕ ਬਾਰਸ਼ ਹੁੰਦੀ ਰਹੇਗੀ ॥ ੫੮ ॥

ਮਾਘ ਸੁਦੀ ਕੀ ਸਾਤਮੈ ਹੋਵੈ ਸੋਮ ਜੁ ਵਾਰ। ਕਾਲ ਪੜੇ ਬਹੁ ਜੁਧ ਹੋਇ ਵਰਸੈ ਜਗਤ ਰਵਾਰ ॥ ੫੯ ॥

ਜੇ ਮਾਘ ਸੁਦੀ ਦੀ ਸਤਮੀ ਨੂੰ ਸੋਮਵਾਰ ਹੋਵੇ ਤਾਂ ਕਈ ਪਰਕਾਰ ਦੇ ਅਨਸ਼ਗਨ ਹੋਣ ॥ ੫੯ ॥

ਚੌਪਈ—ਮਾਘ ਸੁਦੀ ਕੀ ਅਸ਼ਟਮ ਰਾਤ।
ਚਾਂਦ ਚੜ੍ਹਤ ਬਾਦਰ ਨਹ ਮਾਤ।
ਛਤ੍ਰ ਭੰਗ ਹੋਵਹ ਫਲ ਸਹੀ।
ਅਥਵਾ ਕਾਲ ਪੜੈ ਇਮ ਕਹੀ ॥ ੬੦ ॥

ਜੇ ਮਾਘ ਸੁਦੀ ਅਸ਼ਟਮੀ ਦੀ ਰਾਤ ਨੂੰ ਨਿਰਮਲ ਹੋਵੇ। (ਕੋਈ ਬਦਲ ਚੰਦਰਮਾਂ ਦੇ ਪਾਸ ਨਾ ਹੋਵੇ) ਤਾਂ ਸਮਝੋ ਬਾਰਸ਼ ਨਾ ਹੋਣ ਕਰਕੇ ਹਰ ਇਕ ਸ਼ੈ ਤੇਜ਼ ਹੋ ਜਾਵੇਗੀ ॥ ੬੦ ॥

ਦੋਹਿਰਾ—ਮਾਘ ਸੁਦੀ ਕੀ ਅਸ਼ਟਮੀ ਬਾਦਰ ਮੈਂ ਹੋਇ ਚੰਦ। ਸਮੋ ਹੋਤ ਚਹੁੰ ਕੁੰਟ ਮੈਂ ਬਹੁਤੋ ਬਰਸੈ ਇੰਦ ॥ ੬੧ ॥

ਜੇ ਮਾਘ ਸੁਦੀ ਅਸ਼ਟਮੀ ਦੀ ਰਾਤ ਨੂੰ ਚੰਦਰਮਾਂ ਬੱਦਲਾਂ ਵਿਚ ਲੁਕਿਆ ਰਿਹਾ ਤਾਂ ਸਮਝੋ ਬਾਰਸ਼ਾਂ ਅੱਛੀਆਂ

ਹੋ ਜਾਣਗੀਆਂ ਸਭ ਪਾਸੇ ਸੁਕਾਲ ਰਹੇਗਾ ॥ ੬੧ ॥

ਪਰਹਾ—ਮਾਘ ਸੁਦੀ ਕੀ ਨਵਮੀ ਨਿਸਾ ਨਿਹਾਰੀਏ । ਸਸਿ ਕੋ ਹੋਇ ਪਰਵਾਰ ਤਾਂ ਇਹੁ ਬਿਚਾਰੀਏ । ਅਖਾੜ ਨ ਹੋਵੇ ਮੇਹੁ ਨਾ ਮੂਲੇ ਬਰਸਤਾ । ਮਹਿੰਗਾ ਹੋਵੇ ਅੰਨ ਸਭੋ ਨਰ ਤਰਸਤਾ ॥ ੬੨ ॥

ਮਾਘ ਸੁਦੀ ਨੌਮੀ ਦੀ ਰਾਤ ਨੂੰ ਦੇਖੋ ਜੇ ਚੰਦਰਮਾਂ ਨੂੰ ਪਰਵਾਰ ਹੋਇਆ ਤਾਂ ਸਮਝੋ ਕਿ ਹਾੜ ਵਿਚ ਬਿਲਕੁਲ ਬਾਰਸ਼ ਨਹੀਂ ਹੋਵੇਗੀ । ਅਨਾਜ ਦੇ ਭਾ ਤੇਜ਼ ਹੋ ਜਾਣਗੇ ॥ ੬੨ ॥

ਦੋਹਿਰਾ—ਆਇਤਵਾਰੇ ਪੁਖਯ ਰਿਖ ਨਵਮੀ ਜੋ ਤਿਥ ਹੋਇ । ਅੰਨੋ ਲਾਹਾ ਚੌਗਨਾ ਭੂਖ ਮਰਤ ਸਭ ਕੋਇ ॥ ੬੩ ॥

ਜੇ ਕਿਤੇ ਮਾਘ ਸੁਦੀ ਨੌਮੀ ਐਤਵਾਰ ਆ ਜਾਵੇ ਅਰ ਉਸ ਦਿਨ ਪੁਖ ਨਛੱਤਰ ਵੀ ਹੋਵੇ ਤਾਂ ਅਨਾਜ ਦੇ ਵਪਾਰੀਆਂ ਨੂੰ ਬਹੁਤ ਲਾਭ ਹੋਵੇਗਾ ਕਿਉਂਕਿ ਬਾਰਸ਼ਾਂ ਨਾ ਹੋਣ ਕਰਕੇ ਅੰਨ ਦੇ ਭਾ ਤੇਜ਼ ਹੋ ਜਾਣਗੇ ॥ ੬੩ ॥

(ਅਬ ਮਾਘ ਸੁਦੀ ਪੂਰਨਮਾਸ਼ੀ ਫਲ)

ਚੌਪਈ—ਮਾਘ ਪੂਰਨਮਾ ਨਿਰਮਲ ਹੋਇ ।
ਅੰਨ ਅਸਾੜੇ ਸਸਤਾ ਸੋਇ ।
ਲੇਹੁ ਅਕਠਾ ਵੇਚ ਅਨਾਜ ।

ਨ ਵੇਚੇ ਤੌ ਵਿਗਰੈ ਕਾਜ ॥ ੬੪ ॥

ਦੇਖੋ ਜੇ ਮਾਘ ਦੀ ਪੂਰਨਮਾਸ਼ੀ ਨਿਰਮਲ ਹੈ ਤਾਂ ਸਮਝੋ ਹਾੜ ਵਿਚ ਅੰਨ ਸਸਤਾ ਹੋਵੇਗਾ। ਇਸ ਲਈ ਅਨਾਜ ਦੇ ਕੋਠੇ ਰਖਣ ਦੀ ਲੋੜ ਨਹੀਂ ਵੇਚ ਦਿਓ, ਨਾ ਵੇਚੋਗੇ ਤਾਂ ਨੁਕਸਾਨ ਉਠਾਉਗੇ ॥ ੬੪ ॥

ਦੋਹਿਰਾ—ਮਾਘ ਪੂਰਨਮਾ ਬਾਦਰਾ ਜਿਹ ਜਿਹ ਯਾਮ ਕਰੇਇ। ਵਰਸਾਲੇ ਤਿਹ ਕਾਲ ਮੇਂ ਜਲਧਰ ਨਹਿ ਵਰਸੇਇ ॥ ੬੫ ॥

ਮਾਘੀ ਪੂਰਨਮਾ ਨੂੰ ਜਿਸ ਜਿਸ ਪਹਿਰ ਵਿਚ ਬੱਦਲ ਹੋਵਣ ਉਸ ਉਸ ਮਹੀਨੇ ਵਰਖਾ ਨਹੀਂ ਹੋਵੇ—ਅਰਥਾਤ ਰਾਤ ਦੇ ਪਹਿਲੇ ਪਹਿਰ ਦੇ ਬੱਦਲ ਹੋਣ ਤਾਂ ਹਾੜ ਵਿਚ ਵਰਖਾ ਨਾ ਹੋਵੇ। ਜੇ ਦੂਜੇ ਪਹਿਰ ਬੱਦਲ ਹੋਵਣ ਤਾਂ ਸਾਵਣ ਵਿਚ ਨਾ ਵਰਖੇ, ਤੀਜੇ ਪਹਿਰ ਬੱਦਲ ਹੋਣ ਤਾਂ ਭਾਦਰੋਂ ਨਾ ਵਰਖੇ। ਜੇ ਪੁਨਿਆਂ ਦੀ ਰਾਤ ਦੇ ਚੌਥੇ ਪਹਿਰ ਬੱਦਲ ਨਜ਼ਰੀਂ ਆਵਣ ਤਾਂ ਅਸੂ ਵਿਚ ਵਰਖਾ ਨਾ ਹੋਵੇ। ੬੫ ॥

ਚੌਪਈ—ਪੂਰਨ ਸਗਲੀ ਹੁਇ ਨਿਰਮਲਾ।
ਚਾਰ ਮਾਸ ਜਲ ਹੁਇ ਗਲ ਗਲਾ।
ਜਹ ਜਹ ਯਾਮੈ ਕਾਢੈ ਬਾਦਲ।
ਤਿਹ ਤਿਹ ਮਾਸੈ ਜਲ ਨਹਿਆਗਲਾ।੬੬।

ਜੇ ਪੂਰਨਮਾਸ਼ੀ ਸਾਰੀ ਨਿਰਮਲ ਰਹੇ ਤਾਂ ਚੁਮਾਸੇ ਵਿਚ ਖੂਬ ਬਾਰਸ਼ ਹੋਵੇ। ਜਿਸ ਜਿਸ ਪਹਿਰ ਬੱਦਲ ਹੋਵਣ ਉਸ ਉਸ ਮਹੀਨੇ ਬਾਰਸ਼ ਨਹੀਂ ਹੋਵੇ।

(ਅਬ ਮਾਘ ਨੌਮੀ ਫਲ)

ਚੌਪਈ—ਮਕਰੇ ਮਾਸੇ ਨੌਮੀ ਦੇਖ।
ਪਖਯ ਅੰਧਾਰੇ ਇਹ ਭੀ ਪੇਖ।
ਬੀਜ ਮੇਘ ਪਾਲਾ ਹਿਮ ਕਰੈ।
ਸਾਵਣ ਭਾਦਰੋਂ ਵਰਖਾ ਪਰੈ॥ ੬੭॥

ਮਾਘ ਵਦੀ ਨੌਮੀ ਨੂੰ ਜੇ ਮੀਂਹ, ਬਿਜਲੀ, ਪਾਲਾ ਜਾ ਬਰਫ (ਕੋਰਾ) ਪਵੇ ਤਾਂ ਸਾਵਣ ਭਾਦਰੋਂ ਵਿਚ ਹਛੀ ਵਰਖਾ ਹੋਵੇ॥ ੬੭॥

ਦੋਹਿਰਾ—ਮਾਘ ਵਦੀ ਨੌਮੀ ਦਿਨੇ ਮੂਲ ਨਿਛੱਤ੍ਰ ਜੋਇ। ਤਵ ਭਾਦਵ ਸੁਦਿ ਨੌਮੀਏ ਜਲਧਰ ਬਹੁਤੋ ਹੋਇ॥ ੬੮॥

ਜੇ ਮਾਘ ਵਦੀ ਨੌਮੀ ਵਾਲੇ ਦਿਨ ਮੂਲ ਨਛੱਤਰ ਹੋਵੇ ਤਾਂ ਸਮਝੋ ਕਿ ਭਾਦਰੋਂ ਸੁਦੀ ਨੌਮੀ ਨੂੰ ਖੂਬ ਬਾਰਸ਼ ਹੋਵੇਗੀ॥ ੬੮॥

ਚੌਪਈ—ਮਾਘ ਸਮਤਮੀ ਫਾਗਨ ਪੰਚਮ।
ਚੇਤ ਦੂਜ ਵੈਸਾਖ ਜੁ ਏਕਮ।
ਇਨ ਥਿਤਨ ਮੇਂ ਬਾਦਲ ਹੋਇ।

ਨਫਾ ਸਵਾਇਆ ਅੰਨਹੁ ਹੋਇ ॥ ੬੯ ॥

ਜੇ ਮਾਘ ਵਦੀ ਸਤਮੀ, ਫਗਣ ਵਦੀ ਪੰਚਮੀ, ਚੇਤਰ ਵਦੀ ਦੂਜੀ, ਵਸਾਖ ਵਦੀ ਏਕਮ ਨੂੰ ਬੱਦਲ ਹੋਵਣ ਤਾਂ ਅਨਾਜ ਦੇ ਭਾ ਅਗੇ ਜਾਕੇ ਤੇਜ਼ ਹੋਵਣ, ਚੰਗਾ ਨਫਾ ਦੇ ਜਾਵੇ ॥ ੬੯ ॥

ਚੌਪਈ–ਮਾਘ ਵਦੀ ਮਾਵਸ ਸਮਿਵਾਰ।
ਬਾਦਲ ਅਥਵਾ ਹੋਇ ਜਲਧਾਰ।
ਤਬ ਭਾਦ੍ਰਵ ਮੇਂ ਪੂਰਨ ਜਾਨ।
ਜਲਧਰ ਵਰਸਤ ਨਿਸਚੈ ਆਨ ॥੭੦॥

ਜੇ ਮਾਘ ਵਦੀ ਮਸਿਆ ਸੋਮਵਾਰ ਹੋਵੇ ਅਰ ਉਸ ਦਿਨ ਬੱਦਲ ਹੋਵਣ ਜਾਂ ਬਾਰਸ਼ ਹੁੰਦੀ ਹੋਵੇ ਤਾਂ ਸਮਝੋ ਭਾਦਰੋਂ ਦੀ ਪੁਨਿਆਂ ਨੂੰ ਖ਼ੂਬ ਬਾਰਸ਼ ਹੋਵੇਗੀ ॥ ੭੦ ॥

ਚੌਪਈ–ਮਾਘ ਅਮਾਵਸ ਰਵਿ ਸ਼ਨਿ ਮੰਗਲ।
ਘਣੀ ਬਾਤ ਅਰ ਦੇਸ ਉਦੰਗਲ।
ਸੋਮਵਾਰ ਜੇ ਹੋਇ ਅਮਸਿਆ।
ਲਹੈ ਪਰਜਾ ਸੁਖ ਉਪਜਤ ਸਸਯਾ॥੭੦॥

ਜੇ ਮਾਘੀ ਮਸਿਆ ਐਤਵਾਰ, ਸ਼ਨੀਂਵਾਰ, ਜਾਂ ਮੰਗਲਵਾਰੀ ਹੋਵੇ ਤਾਂ ਖੋਟੇ ਫਲ ਹੋਵਣ, ਜੇ ਮਾਘੀ ਮਸਿਆ ਤਾਂ ਸਭ ਪ੍ਰਕਾਰ ਦੇ ਸ਼ੁਭ ਫਲ ਹੋਵਣ, ਪਰਜਾ ਸੁਖੀ ਅਤੇ ਫਸਲਾਂ ਹਛੀਆਂ ਹੋਵਣ ॥ ੭੧ ॥

(ਅਥ ਫਗਣ ਮਾਸ ਫਲ)

ਦੋਹਿਰਾ—ਫਾਗਣ ਮਾਸ਼ੇ ਖਰ ਪਵਨ ਵਾਯੂ ਮਾਰ ਕਰੰਤ । ਤੌ ਜਾਨੋ ਨਿਸਚੈ ਕਰੀ ਘਨੋ ਸਮੋ ਨਹਿ ਅੰਤ ॥ ੧੨ ॥

ਫਗਣ ਮਹੀਨੇ ਜੇ ਹਨੇਰੀ ਝਖੜ ਬੱਦਲ ਮੀਂਹ, ਹਵਾਵਾਂ ਹੋਵਣ ਤਾਂ ਸਮਾਂ ਹਛਾ ਹੈ। ਸਮਝ ਲਵੋ ਕਿ ਫਸਲਾਂ ਅਛੀਆਂ ਹੋਵਣ ਬਿਅੰਤ ਅਨਾਜ ਹੋਵੇ ॥ ੧੨ ॥

ਚੌਪਈ—ਫਾਗਨ ਵਦਿ ਕੀ ਏਕਮ ਭਾਲ ।
ਕ੍ਰਿਤਕਾ ਕੀ ਘਟਕਾ ਨਿਹਾਲ ।
ਜੇਤਿਕ ਘਰੀ ਸੁ ਕ੍ਰਿਤਕਾ ਹੋਇ ।
ਤਿਤਨੇ ਵਿਸਵੇ ਸਮਾ ਅਲੋਇ ॥ ੧੩ ॥

ਫਗਣ ਵਦੀ ਏਕਮ ਨੂੰ ਕ੍ਰਿਤਕਾ ਦੀਆਂ ਘੜੀਆਂ ਦੇਖੋ ਜਿਤਨੀ ਘੜੀਆਂ ਕ੍ਰਿਤਕਾ ਹੋਇ, ਉਤਨੇ ਵਿਸਵੇ ਸਮਾਂ ਹੋਵੇਗਾ ॥ ੧੩ ॥

ਚੌਪਈ—ਫਾਗਨ ਮਾਵਸ ਵਾਰ ਜੁ ਕਰੂਰ ।
ਲਰੈ ਬਹੁਤ ਜਗ ਮਾਂਹਿ ਸੁ ਸੂਲ ।
ਦੇਸ਼ ਉਪੱਦ੍ਰਵ ਅਰ ਦੁਰਭਿਖ ।
ਕਹੋ ਮੇਘ ਸੁਨ ਜਾਚੀ ਸਿਖ ॥ ੧੪ ॥

ਜੇ ਫਗਣ ਦੀ ਮਸਿਆ ਮੰਗਲ, ਸ਼ਨੀ ਜਾਂ ਐਤਵਾਰ

ਹੋਵੇ ਤਾਂ ਮੇਘ ਜੀ ਕਹਿੰਦੇ ਹਨ। ਕਈ ਪ੍ਰਕਾਰ ਦੇ ਖੋਟੇ ਫਲ ਹੋਵਣ, ਅਨਾਜਾਂ ਦੇ ਫਲਤੇਜ਼ ਹੋ ਜਾਵਣ ॥ ੭੪ ॥

**ਦੋਹਿਰਾ--ਫਾਗਨ ਸੁਦਿ ਕੀ ਪੰਚਮੀ ਪਾਲਾ ਜਲ ਧਰ ਬੀਜ। ਵੈਸਾਖੈ ਸੁਦਿ ਏਕਮੈ ਵਰਸੈਗੋ ਜਲ ਭੀਜ ॥ ੭੫ ॥**

ਜੇ ਫਗਣ ਸੁਦੀ ਪੰਚਮੀ ਨੂੰ ਖੂਬ ਵਰਖਾ ਹੋਵੇ (ਬਿਜਲੀ, ਮੀਂਹ, ਪਾਣੀ ਹੋਵੇ) ਤਾਂ ਸਮਝੋ ਵਸਾਖ ਵਦੀ ਏਕਮ ਨੂੰ ਅਛੀ ਵਰਖਾ ਹੋਵੇਗੀ ॥ ੭੫ ॥

(ਅਥ ਹੋਲੀ ਫਲ)

**ਦੋਹਿਰਾ--ਫਾਗਨ ਸੁਦਿ ਕੀ ਪੂਨਮੇਂ ਹੋਲੀ ਹੋਇ ਤਿਹਾਰ। ਹੋਲੀ ਜਾਲੀ ਅਗਨ ਸਿਖ ਪਵਨ ਕਰੋ ਬੀਚਾਰ ॥ ੭੬ ॥**

ਫਗਣ ਸੁਦੀ ਪੂਰਣਮਾਸ਼ੀ ਨੂੰ ਹੋਲੀ ਜੋ ਸਾੜੀ ਜਾਂਦੀ ਹੈ। ਉਸ ਦੀ ਅਗਨੀ ਦੀ ਲਾਟ ਦਾ ਧੂਆਂ ਦੇਖੋ (ਭਾਵ) ਪਵਨ ਕਿ ਪਾਸੇ——ਸੀ ਉਸ ਵਕਤ ਚਲਦੀ ਹੈ ਵੇਖੋ ॥ ੭੬ ॥

**ਚੌਪਈ—ਤ੍ਰਿੱਤੂ ਵਾਇ ਚਲੈ ਤੌ ਸੁੰਦਰ।**
**ਨਜਪਤ ਅੰਨ ਜੁ ਸ਼ੈਲ ਬਸੁੰਦਰ**
**ਪੂਰਬ ਪਵਨ ਅਵਨਿ ਸਭ ਡੋਲੈ।**
**ਐਸੇ ਡੱਕ ਰਿਖੀਸ਼ਰ ਬੋਲੈ ॥ ੭੭ ॥**

ਜੇ ਉਸ ਧੂੰਏਂ ਦੀ ਲਾਟ ਉੱਤਰ ਵਾਲੇ ਪਾਸੇ ਜਾਵੇ ਤਾਂ ਸੁਭ ਫਲ ਹੋਵਣ ਤਾਂ ਅਨਾਜ ਦੀ ਪੈਦਾਇਸ਼ ਹਛੀ ਹੋਵੇ। ਜੇ ਪੂਰਬ ਦੀ ਹਵਾ ਹੋਵੇ ਤਾਂ ਲੋਕ ਖੁਸ਼ੀ ਨਾਲ ਆਵਣ ਜਾਵਨ (ਸੈਰ ਕਰਨ) ਇਸ ਪਰਕਾਰ ਭਕ ਰਿਖੀ ਜੀ ਫੁਰਮਾਉਂਦੇ ਹਨ ॥ ੭੭ ॥

ਚੌਪਈ—ਪਸ਼ਚਮ ਪਵਨ ਸਮਾਨਹਿ ਲੋਇ।
ਦੱਖਨ ਅੰਨ ਲਹੇ ਕਾਲ ਅਲੋਇ।
ਜੇ ਚਾਰੋ ਦਿਸ ਕੀ ਹੋਇ ਵਾਇ।
ਨਾਸੈ ਪਰਜਾ ਜੂਝੈ ਠਾਇ ॥ ੭੮ ॥

ਜੇ ਪੱਛਮ ਦੀ ਹਵਾ ਹੋਵੇ ਤਾਂ ਸਮਾਨ ਫਲ ਹੋਵੇ। ਦਖਣ ਦੀ ਹਵਾ ਹੋਵੇ ਤਾਂ ਕਾਲ ਦਾ ਭੈ ਹੋਵੇ। ਜੇ ਚਾਰੇ ਪਾਸੇ ਦੀ ਹਵਾ ਹੋਵੇ ਤਾਂ ਖੋਟਾ ਫਲ ਸਮਝੋ। ਬੀਮਾਰੀ ਆਦਿਕ ਕਰਕੇ ਪਰਜਾ ਦਾ ਨਾਸ ਹੋਵੇ। ਰਾਜੇ ਲੋਕਾਂ ਦਾ ਆਪੋ ਵਿਚ ਵਿਗਾੜ ਪੈਦਾ ਹੋਣ ਦਾ ਭੈ ਹੋਵੇ ॥ ੭੮ ॥

ਦੋਹਿਰਾ—ਪਵਣ ਜਿ ਹੋਵੈ ਚਹੁ ਦਿਸੈ ਰਹੈ ਨ ਨ੍ਰਿਪ ਸ੍ਵਯ ਠੋਰ। ਚਲੀ ਬਲੀ ਹੁਇ ਰੰਕ ਜਨ ਕੋਇ ਨ ਕਰਹੈ ਗੌਰ ॥ ੭੯ ॥

ਜੇ ਉਸ ਦਿਨ ਪਵਨ ਚਾਰੇ ਪਾਸਿਆਂ ਦੀ ਹੋਵੇ ਤਾਂ ਰਾਜਾ ਪਰਜਾ ਸੁਖ ਨਾਲ ਨਾਂ ਬੈਠੇ। ਧਨੀ ਪੁਰਸ਼ ਦੂਜੀ ਥਾਵਾਂ ਤੇ ਚਲੇ ਜਾਵਣ। ਕੋਈ ਕਿਸੇ ਦੀ ਪਰਵਾਹ ਨਾ ਕਰੇ ॥ ੭੯ ॥

(ਅਬ ਚੇਤਰ ਮਾਸ ਫਲ)

ਦੋਹਿਰਾ—ਚੇਤ੍ਰ ਮਾਸ ਨਹਿ ਬਿਜਲੀ ਬਾਦਲ ਮੇਹ ਨ ਗਾਜ। ਪਵਨ ਅੰਨ੍ਹੇਰੀ ਨਹ ਚਲੇ ਸਮੋ ਘਨੋ ਸ਼ੁਭ ਰਾਜ॥ ੯੦ ॥

ਚੇਤਰ ਮਹੀਨੇ ਨਾਂ ਬਿਜਲੀ ਦੀ ਲਿਸ਼ਕ ਹੋਵੇ, ਨਾਂ ਗਜੇ, ਨਾਂ ਮੀਂਹ ਪਵੇ, ਨਾ ਸਖਤ ਹਵਾ ਵਗੇ, ਨਾਂ ਹਨੇਰੀ ਆਵੇ ਤਾਂ ਸਮਝੋ ਸਮਾਂ ਬੜਾ ਅਛਾ ਹੋਵੇ, ਰਾਜਾ ਪਰਜ ਸੁਖੀ ਰਹਿਣ ॥ ੯੦ ॥

ਦੋਹਿਰਾ—ਚੇਤਰ ਮਾਸ ਨਹ ਲਿਸ਼ਕ ਹੁਇ ਗਲਤ ਵਸਾਖੈ ਮੇਹ। ਜੇਠ ਮਾਸ ਤਪਤੋਰ ਹੈ ਜਲ ਧਰ ਬਹੁ ਵਰਸੇਹ ॥ ੯੧ ॥

ਚੇਤਰ ਮਹੀਨੇ ਨਾਂ ਤਾਂ ਬਿਜਲੀ ਦੀ ਲਿਸ਼ਕ ਹੋਵੇ। ਨਾਂ ਵਸਾਖ ਵਿਚ ਗੜੇ ਜਾਂ ਮੀਂਹ ਹੋਵੇ। ਜੇਠ ਮਹੀਨੇ ਸੂਰਜ ਤਪਦਾ ਰਹੇ ਤਾਂ ਸਮਝੋ ਚੁਮਾਸੇ ਬਹੁਤ ਵਰਖਾ ਹੋਵੇਗੀ ॥ ੯੧ ॥

ਨੋਟ—ਇਹ ਦੋਹਿਰਾ (ਨੰਬਰ ੯੧) ਹਿੰਦੀ ਭਡਲੀ ਵਿਚ ਨਹੀਂ ਹੈ।

(ਅਬ ਚੇਤਰ ਵਦੀ ਪੜਵਾ ਕਾ ਫਲ)
(ਚੇਤਰ ਵਦੀ ਏਕਮ ਦਾ ਫਲ ਲਿਖਦੇ ਹਾਂ)

ਚੌਪਈ—ਚੇਤਰ ਵਦੀ ਪੜਵਾ ਜਿਹ ਵਾਰ।
ਤਾਕੀ ਪੰਡਤ ਕਰੋ ਵਿਚਾਰ।

ਰਵਿ ਵਾਰੀ ਤਉ ਬਹੁਤੀ ਵਾਇ ।
ਮੰਗਲ ਵਿਗ੍ਰਹ ਕਟਕ ਲਗਾਇ ॥ ੯੨ ॥

ਚੇਤਰ ਵਦੀ ਏਕਮ ਜਿਸ ਵਾਰੀ ਹੋਵੇ, ਉਸ ਦਾ ਵਿਚਾਰ ਸੁਣੋ । ਜੇ ਐਤਵਾਰੀ ਹੋਵੇ ਤਾਂ ਉਸ ਨਾਲ ਬਹੁਤ ਹਵਾ (ਹਨੇਰੀ) ਚਲੇ, ਜੇ ਮੰਗਲਵਾਰੀ ਹੋਵੇ ਤਾਂ ਯੁਧ ਹੋਵਣ ॥ ੯੨ ॥

ਚੌਪਈ—ਸੋਮ ਸੁਕਰ ਗੁਰ ਹੋਵੈ ਵਾਰ ।
ਧਾਨ ਦੁਗਧ ਹੋਵੈ ਸਹਕਾਰ ।
ਬੁਧਵਾਰੀ ਹੋਇ ਕਾਲ ਪਰੰਤ ।
ਸ਼ਨੀਵਾਰੀ ਇਹ ਫਲ ਹੋਵੰਤ ॥ ੯੩ ॥

ਜੇ ਚੇਤਰ ਵਦੀ ਏਕਮ ਸੋਮਵਾਰ ਜਾਂ ਸ਼ੁਕਰਵਾਰ ਜਾਂ ਵੀਰਵਾਰ ਹੋਵੇ ਤਾਂ ਕਣਕ ਅਨਾਜ, ਦੁਧ ਘਿਉ ਆਦਿਕ ਮੰਦੇ ਰਹਿਣ । ਜੇ ਬੁਧਵਾਰੀ ਹੋਵੇ ਤਾਂ ਕਾਲ ਦਾ ਭੈ ਹੋਵੇ, ਅਰ ਸ਼ਨੀਗਰ ਹੋਵੇ ਤਾਂ ਉਸ ਦਾ ਫਲ ਅਗੇ (ਨੰਬਰ ੯੪ ਦੀ ਚੌਪਈ ਵਿਚ) ਲਿਖਦੇ ਹਾਂ ॥ ੯੩ ॥

ਚੌਪਈ—ਕੂਪ ਨਦੀ ਸਰ ਪਾਨੀ ਸ਼ੋਖ ।
ਮਰੈ ਲੋਕ ਚੌਪਦ ਬਹੁ ਭੋਖ ।
ਹਾਹਾਕਾਰ ਕਰੈ ਸਭ ਕੋਇ ।
ਸ਼ਨਿਵਾਰ ਕੋ ਇਹ ਫਲ ਹੋਇ ॥ ੯੪ ॥

ਸ਼ਨੀਵਾਰ ਜੇ ਚੇਤਰ ਵਦੀ ਏਕਮ ਹੋਏ ਤਾਂ ਖੂਹ ਤੇ

ਤਲਾਵਾਂ ਵਿਚ ਪਾਣੀ ਸੁਕ ਜਾਵੇ । ਭੁਖ ਕਰਕੇ ਬਹੁਤ ਪਸ਼ੂ ਤੇ ਲੋਕ ਮਰਨ ਸਭ ਪਾਸੇ ਹਾਹਾਕਾਰ ਹੋਵੇ ॥ ੯੪ ॥

**ਚੌਪਈ—ਚੇਤਰ ਸੁਦਿ ਮੇਖ ਸ਼ੰਕਰਾਂਤ ।**
**ਨੌ ਦਿਨ ਗਏ ਜੁ ਜਲ ਵਰਸਾਤ ।**
**ਤੌ ਸੰਸਾ ਕੋਇ ਨਹਿ ਕਰੋ ।**
**ਘਨੋ ਸਮੋ ਹੁਇ ਮੂਲ ਨ ਡਰੋ ॥ ੯੫ ॥**

ਚੇਤਰ ਸੁਦੀ ਪਖ ਵਿਚ ਜੇ ਵਸਾਖੀ ਦੀ ਸੰਕ੍ਰਾਂਤੀ ਆਵੇ ਅਰ ਨੌਂ ਵਸਾਖ ਹੋ ਜਾਣ । ਪਿਛੋਂ ਜੇ ਬਾਰਸ਼ ਹੋਈ ਤਾਂ ਕੋਈ ਡਰਨ ਵਾਲੀ ਗਲ ਨਾਂ ਸਮਝੋ, ਸਮਾਂ ਅਛਾ ਹੋਵੇਗਾ ॥ ੯੫ ॥

**ਚੌਪਈ—ਚੇਤਰ ਅਮਾਵਸ ਰਵਿ ਸ਼ਨਿ ਮੰਗਲ ।**
**ਛਤ੍ਰ ਭੰਗ ਵ ਦੇਸ ਉਦੰਗਲ ।**
**ਤਿਸਕਾ ਭਾਖਿਆ ਏਹੁ ਬਿਚਾਰ ।**
**ਮੇਘ ਕਹੇ ਫਲ ਮਾਸ ਸੁਧਾਰ ॥ ੯੬ ॥**

ਜੇ ਚੇਤਰ ਦੀ ਮੱਸਿਆ ਐਤਵਾਰ, ਸ਼ਨੀਵਾਰ ਜਾਂ ਮੰਗਲਵਾਰ ਹੋਵੇ ਤਾਂ ਸ਼ੁਭ ਫਲ ਸਮਝੋ । ਡਰ, ਭੈ, ਬੀਮਾਰੀ ਆਦਿਕ ਪੈਦਾ ਹੋਵਣ । ਇਸ ਦਾ ਫ਼ਲ ਵਿਚਾਰ ਕੇ ਕਿਹਾ ਹੈ । ਮੇਘ ਜੀ ਨੇ ਇਹ ਫਲ ਇਸ ਮਹੀਨੇ ਦਾ ਕਿਹਾ ਹੈ ॥ ੯੬ ॥

(ਅਬ ਵੈਸਾਖ ਮਾਸ ਫਲ)

**ਚੌਪਈ—ਬੈਸਾਖੈ ਬਾਦਰ ਪਚਰੰਗ ।**

ਅਥਵਾ ਝਲਕੈ ਬੀਜਲ ਅੰਗ।
ਤੌ ਅਨੇਕ ਘਨ ਜਗ ਵਰਸਾਇ।
ਸਾਵਨ ਮਹਿ ਬਹੁ ਅੰਨ ਨਿਪਜਾਇ॥੯੭॥

ਜੇ ਵੈਸਾਖ ਵਿਚ ਬੱਦਲ ਰੰਗਾ ਰੰਗ ਦੇ ਚੜ੍ਹ ਕੇ ਆਵਣ ਅਰ ਬਿਜਲੀ ਦੀ ਲਿਸ਼ਕ ਭੀ ਹੋਵੇ ਤਾਂ ਬਰਸਾਤ ਵਿਚ ਅਛੀ ਵਰਖਾ ਹੋਵੇ। ਸਾਵਨੀ ਦੀਆਂ ਫਸਲਾਂ ਅਛੀਆਂ ਹੋ ਜਾਵਣ ॥ ੯੭ ॥

ਦੋਹਿਰਾ—ਵੈਸਾਖੈ ਵਦਿ ਏਕਮਹਿ ਬਾਦਰ ਬਾ ਇਸ ਵਾਰ ॥ ਮੇਘ ਘਣੋ ਵਰਸਾਤ ਮੈਂ ਹੋਇ ਸੁਖੀ ਨਰ ਨਾਰ ॥ ੯੮ ॥

ਵੈਸਾਖ ਵਦੀ ਏਕਮ ਨੂੰ ਬੱਦਲ ਜਾਂ ਹਵਾ (ਹਨੇਰੀ) ਵਗੈਰਾ ਹਵੇ। ਬਰਸਾਤ ਵਿਚ ਬਾਰਸ਼ਾਂ ਹਛੀਆ ਹੋਵਣ ਜਿਸ ਨਾਲ ਨਰ ਨਾਰੀ ਸੁਖੀ ਹੋਵਣ ॥ ੯੮ ॥

ਦੋਹਿਰਾ—ਵਸਾਖੈ ਸੁਦਿ ਏਕਮਹਿ ਘਟਾ ਟੋਪ ਹੋਇ ਮੇਹ ॥ ਧਾਨ ਕਰੋ ਇਕਠੇ ਘਣੇ ਸਮਾ ਨਾ ਹੋਸੀ ਤੇਹ ॥ ੯੯ ॥

ਜੇ ਵੈਸਾਖ ਸੁਦੀ ਏਕਮ ਨੂੰ ਖੂਬ ਝੜ ਹੋਵੇ ਜਾਂ ਮੀਂਹ ਹੋਵੇ ਤਾਂ ਅਨਾਜ ਦਾ ਸਟਾਕ ਰਖੋ ਕਿਉਂਕਿ ਅਗੇ ਸਮਾਂ ਅਛਾ ਨਹੀਂ ਹੋਵੇਗਾ ॥ ੯੯ ॥

ਪਰਹਾ—ਵੈਸਾਖੈ ਸੁਦਿ ਦੂਜ ਚੜ੍ਹੇ ਜਬ ਚੰਦ ਹੀ

ਉਤ੍ਰ ਦਿਸ ਹੋਇ ਊਚ ਦਖਨ ਮੰਦ ਹੀ।
ਤਾਂਕਾ ਇਹ ਵਿਚਾਰ ਜੋ ਜਲਧਰ ਬਹੁ ਹੁਵੈ।
ਇੰਦਰ ਰਾਜ ਇਸ ਭੂਮਿ ਜੁ ਆਵੈਸੁਧਵੈ ॥੯੦॥

ਵੈਸਾਖ ਸੁਦੀ ਦੂਜ ਨੂੰ ਜਿਸ ਵੇਲੇ ਚੰਦ੍ਰਮਾ ਚੜ੍ਹੇ ਤਾਂ ਦੇਖੋ ਇਸ ਦਾ ਜੇ ਉਤਰ ਵਲ ਦਾ ਕੋਨਾ ਉੱਚਾ ਹੋਵੇ ਅਰ ਦੱਖਣ ਵਲ ਦਾ ਨੀਵਾਂ ਹੋਵੇ ਤਾਂ ਸਮਝੋ ਕਿ ਜਲਦੀ ਬਾਰਸ਼ ਹੋਵੇਗੀ ਰਾਜਾ ਇੰਦਰ ਇਸ ਧਰਤੀ ਤੇ ਆ ਕੇ ਜਲ ਵਰਸਾਉਣਗੇ ॥ ੯੦ ॥

ਪਰਿਹਾ—ਵੈਸਾਖੈ ਸੁਦਿ ਗਯਾਰਸ ਦੁਆਦਸ਼ ਤੇਰਸੈ। ਬਾਦਰ ਛਾਯਾ ਹੋਵੈ ਬਿਜੁਰੀ ਜਗ ਲਸ਼ੈ। ਰਾਜ ਉਪੱਦਵ ਹੋਵੈ ਤਊ ਅਵਰਸਣਾ। ਛਤ੍ਰ ਭੰਗ ਹੁਇ ਕਾਲ ਸਰਬ ਨਰ ਤਰਸਣਾ ॥ ੯੧ ॥

ਜੇ ਵੈਸਾਖ ਸੁਦੀ ਇਕਾਦਸ਼ੀ ਦੁਆਦਸ਼ੀ ਤਰੌਦਸ਼ੀ ਨੂੰ ਬੱਦਲ ਮੀਂਹ ਜਾਂ ਬਿਜਲੀ ਦੀ ਲਿਸ਼ਕ ਹੋਵੇ ਤਾਂ ਕਈ ਪ੍ਰਕਾਰ ਦੇ ਉਪਦ੍ਰਵ ਹੋਵਣ। ਕਾਲ ਪੈਣ ਦਾ ਭੈ ਹੋਵੇ। ਬਰਸਾਤ ਵਿਚ ਬਾਰਸ਼ ਨੂੰ ਲੋਕ ਤਰਸਨ ॥ ੯੧ ॥

ਦੋਹਿਰਾ—ਜੋ ਵੈਸਾਖੀ ਪੂੰਨ ਕੋ ਮੇਘ ਨ ਕਰੈ ਅਰੰਭ, ਤੋ ਭਾਦਰੋ ਮੈ ਕਾਲ ਹੋਇ ਕੋਇ ਨ ਸਕੇ ਥੰਭ ॥ ੯੨ ॥

ਜੇ ਵੈਸਾਖ ਦੀ ਪੂੰਨਿਆਂ ਨੂੰ ਬਰਸਾਤ ਸ਼ੁਰੂ ਹੋ ਜਾਵੇ

ਤਾਂ ਸਮਝੋ ਭਾਦਰੋਂ ਵਿਚ (ਬਾਰਸ਼ਾਂ ਨਾ ਹੋਣ ਕਰਕੇ) ਕਾਲ ਪੈ ਜਾਵੇਗਾ। ਕੋਈ ਭੀ ਇਸ ਨੂੰ ਰੋਕ ਨਹੀਂ ਸਕਦਾ ॥ ੯੨ ॥

**ਦੋਹਿਰਾ—ਰਵਿ ਸ਼ਨਿ ਮੰਗਲਵਾਰ ਮੈ ਮਾਵਸ ਹੁਇ ਵੈਸਾਖ ॥ ਛੱਤ੍ਰ ਭੰਗ ਵ ਘਨ ਸਬਲ ਮੁਨਿ ਸਭ ਐਸੇ ਭਾਖ ॥ ੯੩ ॥**

ਜੇ ਵੈਸਾਖ ਦੀ ਮਸਿਆ ਐਤ, ਸ਼ਨੀ ਜਾਂ ਮੰਗਲਵਾਰੀ ਹੋਵੇ ਤਾਂ ਬਹੁਤ ਬਾਰਸ਼ਾਂ ਹੋਣ ਕਰਕੇ ਨੁਕਸਾਨ ਹੋਵੇ ਜਾਂ ਕੋਈ ਹੋਰ ਉਪਦ੍ਰਵ ਹੋਵੇ ਸਭ ਮੁਨੀ ਇਸ ਤਰਾਂ ਕਹਿੰਦੇ ਹਨ ॥ ੯੩ ॥

(ਅਬ ਜੇਠ ਮਾਸ ਫਲ)

**ਦੋਹਿਰਾ—ਜੇਠ ਮਾਸ ਮੈ ਰਵਿ ਤਪੈ ਉਸਨ ਵਹੈ ਜਗ ਵਾਇ ॥ ਤੌ ਜਾਨੌ ਘਨ ਬਹੁ ਪਰਤ ਧਰਤੀ ਸਕੇ ਨ ਮਾਇ ॥ ੯੪ ॥**

ਜੇ ਜੇਠ ਮਹੀਨੇ ਵਿਚ ਸੂਰਜ ਖੂਬ ਤਪੇ ਅਰ ਗਰਮ ਹਵਾ (ਲੂ) ਵਗੇ ਤਾਂ ਸਮਝੋ ਸਾਵਣ ਭਾਦਰੋਂ ਵਿਚ 'ਇਤਨੀ ਬਾਰਸ਼ ਹੋਵੇ ਕਿ ਜ਼ਮੀਨ ਚੂਸ ਨ ਸਕੇ ॥ ੯੪ ॥

**ਦੋਹਿਰਾ—ਜੇਠ ਨ ਹੋਵੈ ਤਪਤ ਹੀ ਮਾਘ ਨ ਹੋਵੈ ਸੀਤ ॥ ਤੌ ਬਰਖਾ ਥੋਰੀ ਹੋਵੈ ਥੋਰੋ ਅੰਨ ਸੁ ਮੀਤ ॥ ੯੫ ॥**

ਜੇ ਜੇਠ ਨਾ ਤਪੇ ਅਰ ਮਾਘ ਵਿਚ ਸਰਦੀ ਨਾ ਪਵੇ ਤਾਂ ਸਮਝੋ ਬਰਖਾ ਥੋੜੀ ਹੋਵੇ ਅਰ ਫਸਲਾਂ ਘਟ ਹੋਣ ਕਰਕੇ

ਅੰਨ ਭੀ ਥੋੜਾ ਹੋਵੇ ॥ ੯੫ ॥

(ਅਬ ਜੇਠ ਕੀ ਪੜਵਾ ਕੋ ਫ਼ਲ)

ਜੇਠ ਵਦੀ ਏਕਮ ਦਾ ਫਲ ਸੁਣੋ:-

ਦੋਹਿਰਾ--ਜੇਠ ਵਦੀ ਪੜਵਾ ਦਿਨੇ ਜੇ ਹੋਵੇ ਰਵਿਵਾਰ ॥ ਬਾਓ ਘਨੀ ਤੌ ਚਾਲ ਹੈ ਮੰਗਲ ਰੋਗ ਜੁ ਕਾਰ ॥ ੯੬ ॥

ਜੇ ਜੇਠਵਦੀ ਏਕਮ ਐਤਵਾਰੀ ਹੋਵੇ ਤਾਂ ਹਵਾਵਾਂ (ਹਨੇਰੀਆਂ) ਬਹੁਤ ਚਲਣ। ਜੇ ਜੇਠ ਵਦੀ ਏਕਮ ਮੰਗਲਵਾਰ ਹੋਵੇ ਤਾਂ ਬੀਮਾਰੀ ਦਾ ਭੌ ਹੋਵੇ ॥ ੯੬ ॥

ਦੋਹਿਰਾ—ਗੁਰ ਸ਼ਸ਼ਿ ਸੁਕਰਵਾਰ ਹੁਇ ਘਨੋ ਮੇਘ ਅਰ ਧਾਨ ॥ ਬੁਧਵਾਰੀ ਦੁਰਭਿਖ ਪਰਤ ਕਹੀ ਡਕ ਇਹ ਜਾਨ ॥ ੯੭ ॥

ਜੇ ਜੇਠ ਵਦੀ ਏਕਮ ਸ਼ੁਕਰਵਾਰ, ਸੋਮਵਾਰ, ਵੀਰਵਾਰ ਹੋਵੇ ਤਾਂ ਖ਼ੂਬ ਬਾਰਸ਼ ਹੋਵੇ ਅਰ ਅਨਾਜ ਬਹੁਤ ਹੋਵਣ। ਜੇ ਏਕਮ ਬੁਧਵਾਰ ਹੋਵੇ ਤਾਂ ਕਾਲ ਪੈਣ ਦੀ ਨਿਸ਼ਾਨੀ ਸਮਝੋ। ਡਕਮੁਨੀ ਨੇ ਇਹ ਗਲ ਕਹੀ ਹੈ ॥ ੯੭ ॥

ਜੇ ਹੋਵੈ ਸਨਿਵਾਰ ਹੀ ਛੱਤ੍ਰਹ ਭੰਗ ਕਰੇਹ ॥ ਮੇਹ ਨ ਵਰਖਤ ਭੂਮਿ ਪਰ ਪਰਜਾ ਘਨੀ ਤ੍ਰਸੇਹ ॥ ੯੮ ॥

ਜੇ ਜੇਠ ਵਦੀ ਏਕਮ ਸ਼ਨੀਵਾਰ ਹੋਵੇ ਤਾਂ ਬੜੇ ਅਸ਼ੁਭ

ਫਲ ਹੋਵਨ ਅਰ ਬਾਰਸ਼ ਨਾ ਹੋਵੇ। ਲੋਕ ਬਾਰਸ਼ ਲਈ ਤਰਸਨ ॥ ੯੮ ॥

**ਦੋਹਿਰਾ—ਜੇਠ ਪਖ ਪਹਿਲੇ ਵਿਖੇ ਗਾਜ ਬੀਜ ਲਿਸ਼ਕਾਰ। ਥੋੜਾ ਹੋਵੇ ਚੌਪਦਾ ਘਨੇ ਮਰੈ ਪਦ ਚਾਰ ॥ ੯੯ ॥**

ਜੇਠ ਵਦੀ ਏਕਮ ਤੋਂ ਮਸਿਆ ਤਕ ਕਿਸੇ ਦਿਨ ਬਿਜਲੀ ਦੀ ਲਿਸ਼ਕਾਰ ਹੋਵੇ। ਬੱਦਲ ਗਜੇ ਤਾਂ ਪਸ਼ੂ ਬਹੁਤ ਮਰਨ ਅਰ ਥੋੜੇ ਰਹਿ ਜਾਣ ॥ ੯੯ ॥

**ਦੋਹਿਰਾ—ਰੋਹਨਿ ਸਾਰੀ ਹੀ ਗਲੀ ਗਲਿਆ ਔਰ ਜੋ ਮੂਲ ॥ ਜੇਠ ਵਦੀ ਪੜਵਾ ਤਪੀ ਜਗ ਮਹ ਚਾਰੋ ਸੂਲ ॥੧੦੦॥**

ਭਾਵੇਂ ਜੇਠ ਸੁਦੀ ਏਕਮ ਨੂੰ ਰੋਹਨੀ ਨਾ ਹੋਵੇ ਜਾਂ ਜੇਠ ਸੁਦੀ ਪੂਰਨਮਾਸ਼ੀ ਨੂੰ ਮੂਲਾ ਨਾ ਹੋਵੇ ਤਾਂ ਕੋਈ ਡਰ ਨਹੀਂ ਪਰੰਤੂ ਜੇਠ ਵਦੀ ਏਕਮ ਜੇ ਤਪ ਜਾਵੇ ਤਾਂ ਜਗ ਵਿਚ ਸਭ ਪਾਸੇ ਸੁਭ ਫਲ ਹੋਣ।

(ਭਵ ਆਰਥ) ਜੇਠ ਸੁਦੀ ਪੁੰਨਿਆਂ ਮੂਲਾ ਨਾ ਹੋਵੇ ਅਰ ਨਾ ਭਿਜੇ ਤਾਂ ਹਾੜ ਸਾਵਨ ਵਰਖਾ ਨਹੀਂ ਹੁੰਦੀਆਂ। ਮਘਰ ਪੋਹ ਵਿਚ ਕਾਲ ਪੈਂਦਾ ॥ ੧੦੦ ॥

**ਦੋਹਿਰਾ—ਜੇਠ ਅਮਾਵਸ ਵਾਰ ਸ਼ਨਿ ਜੇ ਹੋਵੈ ਬਿਧਿ ਜੋਗ ॥ ਪਰਤ ਨ ਏਕੋ ਬੂੰਬ ਤਲ**

ਛਤ੍ਰ ਭੰਗ ਪਸ਼ੁ ਰੋਗ ॥ ੧੦੧ ॥

ਜੇ ਕੁਦਰਤ ਨਾਲ ਜੇਠ ਦੀ ਮਸਿਆ ਸ਼ਨੀਵਾਰ ਆ ਜਾਵੇ ਤਾਂ ਬਾਰਸ਼ਾਂ ਨਾ ਹੋਣ ਕਰਕੇ ਕਈ ਉਪਦ੍ਰਵ ਹੋਣ ਪਸ਼ੂ ਬੀਮਾਰ ਹੋ ਜਾਵਣ ॥ ੧੦੧ ॥

ਦੋਹਿਰਾ—ਰਵਿ ਸ਼ਨਿ ਮੰਗਲਵਾਰ ਜੋ ਹੋਇ ਅਮਾਵਸ ਜਾਨ ॥ ਚੋਰ ਅਗਨਿ ਭੈ ਕਾਲ ਹੁਇ ਨਿਜਪਤ ਨਹ ਜਗ ਧਾਨ ॥ ੧੦੨ ॥

ਜੇ ਜੇਠ ਦੀ ਮਸਿਆ ਐਤ ਸਨੀਚਰ ਜਾਂ ਮੰਗਲਵਾਰ ਹੋਵੇ ਤਾਂ ਖੋਟੇ ਫਲ ਸਮਝੋ ਚੋਰ ਅਗਨੀ ਅਰ ਕਾਲ ਦਾ ਭੈ ਹੋਵੇ ਅਨਾਜ ਦੀ ਪੈਦਾਵਾਰ ਨਾ ਹੋਵੇ ॥ ੧੦੨ ॥

ਚੌਪਈ—ਜੇਠ ਅਮਾਵਸ ਸੰਧਿਆ ਸਮੈ।
ਸੂਰਜ ਦੇਖੋ ਜਿਹ ਆਥਮੈ।
ਜੇਠ ਸੁਦੀ ਕੀ ਦੁਤੀਆ ਲਖ ਚੰਦ।
ਰਵਿ ਤੇ ਪਸਚਮ ਚੜੇ ਤੋ ਮੰਦ ॥ ੧੦੩ ॥

ਜੇਠ ਦੀ ਮਸਿਆ ਦੀ ਸ਼ਾਮ ਨੂੰ ਦੇਖੋ ਸੂਰਜ ਕਿਥੇ ਅਸਤ ਹੋਇਆ ਹੈ ਅਰ ਜੇਠ ਸੁਦੀ ਦੂਜੀ ਨੂੰ ਚੰਦਰਮਾਂ ਉਸ ਥਾਂ ਤੋਂ ਜੇ ਪਛਮ ਵਲ ਚੜੇ ਤਾਵ ਉਸੇ ਥਾਂ ਚੜੇ ਤਾਂ ਸੰਮਤ ਮਧਮ ਜਾਣੋ ॥ ੧੦੩ ॥

ਚੌਪਈ—ਰਵਿ ਅਥਸਨ ਕੇ ਉਤ੍ਰ ਚੜੈ ॥
ਸਮੋ ਭਲੋ ਹੋਇ ਪੰਡਤ ਪੜ੍ਹੈ ॥

ਜੇ ਸੂਰਜ ਤੇ ਦੱਖਨ ਹੋਇ।
ਘਣੋ ਕਾਲ ਉਪਦਵ ਜੋਇ ॥ ੧੦੪ ॥

ਜੇ ਸੂਰਜ ਦੇ ਅਸਤ ਹੋਣ ਦੀ ਥਾਂ ਉਤਰ ਵਾਲੇ ਪਾਸੇ ਦੂਜ ਨੂੰ ਚੰਦ ਚੜ੍ਹੇ ਤਾਂ ਪੰਡਤ ਸਮਝ ਲਵੇ ਕਿ ਸਮਾਂ ਅਛਾ ਹੋਵੇਗਾ। ਭਾਵ ਸੁਕਾਲ ਹੋਊ। ਜੇ ਸੂਰਜ ਅਸਤ ਤੋਂ ਕਖਣ ਵਾਲੇ ਪਾਸੇ ਚੰਦ ਚੜ੍ਹੇ ਤਾਂ ਸਮਝੋ ਜੋ ਕਾਲ ਪਵੇਗਾ ਅਰ ਕਈ ਖੋਟੇ ਫਲ ਹੋਣਗੇ ॥ ੧੦੪ ॥

ਦੋਹਿਰਾ—ਜੇਠੀ ਪੂਨਵ ਮੂਲ ਨਹ ਅਥਵਾ ਨਹਿ ਘਨ ਬਿੰਦ ॥ ਤੋ ਸਾਵਨ ਸੂਕੋ ਗਮੈ ਸਮੌ ਬੁਰੋ ਅਤਿ ਮੰਦ ॥ ੧੦੫ ॥

ਜੇ ਜੇਠ ਸੁਦੀ ਪੂਰਨਮਾਸ਼ੀ ਨੂੰ ਮੂਲ ਨਛੱਤ੍ਰ ਨ ਹੋਵੇ ਅਰ ਨਾ ਹੀ ਬਾਰਸ਼ ਹੋਵੇ ਨਾਂ ਬੱਦਲ ਹੋਣ, ਤਾਂ ਸਮਝੋ ਕਿ ਸਾਵਣ ਸੁਕਾ ਜਾਵੇਗਾ ਜਿਸ ਦਾ ਫਲ ਭੈੜਾ ਹੋਵੇਗਾ ਸਮਾਂ ਹਛਾ ਨਹੀਂ ਹੋਵੇਗਾ ॥ ੧੦੫ ॥

ਦੋਹਿਰਾ—ਜੇਠੇ ਮੂਲ ਨਛਤ੍ਰ ਮਹਿ ਗਾਜ ਬੀਰ ਜਲਧਾਰ ॥ ਸਾਵਨ ਭਾਦਵ ਸਕੇ ਬਹੇ ਸਮਾਂ ਨਾ ਹੋਸੀ ਵਾਰ ॥ ੧੦੬ ॥

ਜੇ ਜੇਠ ਵਿਚ ਮੂਲ ਨਛੱਤਰ ਤੇ ਮੀਂਹ ਬੱਦਲ ਦੀ ਗਰਜ ਹੋਵੇ ਤਾਂ ਸਾਵਣ ਭਾਦਰੋਂ ਸੁਕਾ ਜਾਵੇ। ਫਸਲਾਂ (ਮੀਂਹ ਨਾ ਹੋਣ ਕਰਕੇ) ਹਛੀਆਂ ਨਹੀਂ ਹੋਣਗੀਆਂ ॥ ੧੦੬ ॥

ਦੋਹਿਰਾ—ਜੇਠ ਸੁਦੀ ਦੂਜ ਮਹਿ ਅਥਵਾ ਸਾਰੇ ਪਾਖ ॥ ਗਾਜ ਬੀਜ ਘਨ ਬਾਦਰਾ ਗਰਭ ਗਲਯੋ ਤਉ ਦਾਖ ॥ ੧੦੭ ॥

ਜੇ ਜੇਠ ਸੂਦੀ ਦੂਜ ਨੂੰ ਜਾਂ ਸਾਰਾ ਜੇਠ ਸੁਦੀ ਦਾ ਪਖ (ਪੰਦਰਾਂ ਦਿਨ) ਬਾਰਸ਼ਾਂ ਹੁੰਦੀਆਂ ਰਹਿਣ ਜਾਂ ਝੜ, ਮੀਂਹ, ਬੱਦਲ ਬਿਜਲੀ ਹੋਵੇ ਤਾਂ ਗਰਭ ਗਲਿਆ ਜਾਣੋ ਭਾਵ ਬਰਸਾਤ (ਚਮਾਸੇ) ਵਿਚ ਵਰਖਾ ਨਹੀਂ ਹੋਵੇਗੀ ॥ ੧੦੭ ॥

ਸੋਰਠਾ—ਜੇਠ ਰਹੈ ਦਿਨ ਦੋਇ ਤਾਂ ਮਹਿ ਜੇ ਜਲ ਧਰ ਪਰਤ ॥ ਨੀਰ ਨਮਾਨੈ ਹੋਇ ਇੰਦ ਨ ਮੂਚੈ ਆਪ ਜਲ ॥ ੧੦੮ ॥

ਜੇ ਜੇਠ ਦੇ ਦੋ ਦਿਨ ਬਾਕੀ ਰਹਿੰਦਿਆਂ ਮੀਂਹ ਪੈ ਜਾਵੇ ਤਾਂ ਜਲ (ਪਾਣੀ) ਘਟ ਜਾਵੇ। ਇੰਦਰ ਦੇਵਤਾ ਜਲ (ਬਾਰਸ਼) ਨਾ ਕਰੇ ॥ ੧੦੮ ॥

(ਅਥ ਅਖਾੜ ਮਾਸ ਫਲ)

ਦੋਹਿਰਾ—ਅਖਾੜ੍ਹੇ ਵਦਿ ਏਕਮਹ ਗਾਜ ਬੀਜ ਪੁਨ ਵਾਇ । ਸਾਵਣ ਭਾਦਵ ਸੂਕਸੈ ਖੇਤੀ ਪਤਿ ਕਰਾਇ ॥ ੧੦੯ ॥

ਹਾੜ ਵਦੀ ਏਕਮ ਨੂੰ ਬੱਦਲ ਬਿਜਲੀ ਮੀਂਹ ਜਾਂ ਹਵਾ ਹਨੇਰੀ ਹੋਵੇ ਤਾਂ ਸਮਝੋ ਸਾਵਨ ਭਾਦਰੋਂ ਸੁਕਾ ਜਾਵੇਗਾ ਇਸ ਲਈ ਖੇਤੀ (ਬਿਆਈ) ਕਰਨ ਦਾ ਕੀ ਲਾਭ ਜਦ

ਬਾਰਸ਼ ਹੀ ਨਹੀਂ ਹੋਣੀ ॥ ੧੦੯ ॥

ਦੋਹਿਰਾ—ਅਖਾੜੈ ਬਾਦਰ ਕਰੈ ਚਲਹੈ ਉਤਰ ਬਾਇ ॥ ਤੌ ਜਾਨੌ ਕਾਤਕ ਬਕੀ ਸਾਵਨ ਮਹਿੰ ਵਰਸਾਇ ॥ ੧੧੦ ॥

ਜੇ ਅਖਾੜ ਵਿਚ ਬਦਲ ਹੋਵਣ ਅਰ ਉਤਰ ਦੀ ਹਵਾ ਚਲੇ ਤਾਂ ਸਮਝੋ ਕਿ ਸਾਵਣ ਵਿਚ ਤਾਂ ਵਰਖਾ ਹੋਵੇਗੀ ਪਰੰਤੂ ਕਤਕ ਵਿਚ ਵਰਖਾ ਨਹੀਂ ਹੋਊ ॥ ੧੧੦ ॥

ਦੋਹਿਰਾ—ਅਸਾੜੇ ਵਦਿ ਦਸਮ ਥਿਤ ਰੋਹਨਿ ਹੋਇ ਨਛੱਤ੍ਰ ॥ ਨਦੀ ਕਿਨਾਰੇ ਝੋਪੜੇ ਪਰੈ ਹਰਿ ਬਹੁ ਵਰਖਤ ॥ ੧੧੧ ॥

ਹਾੜ ਵਦੀ ਦਸਮੀ ਥਿਤ ਨੂੰ ਜੇ ਰੋਹਨੀ ਨਛੱਤ੍ਰ ਪਰਤੀ ਵਿਚ ਦੇਖੋ ਤਾਂ ਘਰ ਛਡ ਕੇ ਮੈਦਾਨ ਵਿਚ ਜਾਂ ਨਦੀ ਕਿਨਾਰੇ ਜਾ ਕੇ ਝੌਂਪੜੀ (ਛੱਨ) ਕੋਠਾ ਪਾ ਲਵੋ ਕਿਉਂਕਿ ਬਹੁਤ ਬਾਰਸ਼ਾਂ ਹੋਣਗੀਆਂ ॥ ੧੧੧ ॥

ਦੋਹਿਰਾ—ਜੇ ਆਵੈ ਥਿਤ ਗਯਾਰਸਹ ਮਧਮ ਸਮੋ ਬਖਾਨ ॥ ਦਾਦਹ ਥਿਤ ਰੋਹਨ ਹੋਵੈ ਤਹ ਰਵ ਕਾਲ ਪਛਾਨ ॥ ੧੧੨ ॥

ਜੇ ਰੋਹਨੀ ਨਛੱਤ੍ਰ ਗਯਾਰਸ (ਇਕਾਦਸ਼ੀ) ਤਿਥ ਨੂੰ ਪੱਤ੍ਰੀ ਵਿਚ ਦੇਖੋ ਤਾਂ ਸਮਝੋ ਸਮਾ ਮਧਮ ਹੋਵੇਗਾ।

ਜੇ ਰੋਹਨੀ ਨਛੱਤ੍ਰ ਦੁਆਦਸੀ ਨੂੰ ਹੋਵੇ ਤਾਂ ਸਖਤ

ਕਾਲ ਪੈਣ ਦੀ ਨਿਸ਼ਾਨੀ ਸਮਝੋ ॥ ੧੧੧ ॥

ਦੋਹਿਰਾ—ਲੋਕ ਖਪੈਂ ਚੌਪਦ ਮਰੈਂ ਰਸ ਕਸ ਮਹਘੋ ਹੋਇ ॥ ਡਕ ਰਿਖੀਸ਼ਰ ਇਮ ਭਨੈ ਵਿਰਲਾ ਜੀਵੈ ਕੋਇ ॥ ੧੧੩ ॥

(ਇਸ ਦੋਹਿਰੇ ਵਿਚ ਦੁਆਦਸ਼ੀ ਨੂੰ ਰੋਹਨੀ ਦਾ ਹੋਰ ਫਲ ਕਹਿੰਦੇ ਹਨ) ਕਿ ਬੀਮਾਰੀ ਜਾਂ ਬਾਰਸ਼ ਕਕੇ ਖਲਕਤ ਤੇ ਪਸੂ ਬਹੁਤ ਮਰਨ । ਖੰਡ, ਗੁੜ, ਚਾਵਲ, ਕਣਕ, ਘਿਉ ਆਦਿਕ ਮਹਿੰਗੇ ਹੋ ਜਾਣ । ਡਕ ਰਿਖੀ ਜੀ ਇਸ ਦਾ ਫਲ ਇਸ ਤਰਾਂ ਵਰਣਨ ਕਰਦੇ ਹਨ ॥ ੧੧੩ ॥

ਦੋਹਿਰਾ—ਜੇ ਆਵੈ ਦਿਨ ਚੌਦਸੈ ਸਮੋ ਕਰਵਰੋ ਜਾਨ ॥ ਛਤ੍ਰ ਭੰਇ ਹੋਇ ਰਾਜ ਕੋ ਨਿਸਚੈ ਕਰ ਮਨ ਮਾਨ ॥ ੧੧੪ ॥

ਜੇ ਰੋਹਨੀ ਹਾੜ ਵਦੀ ਚੌਦਸ਼ ਨੂੰ ਪੱਤ੍ਰ ਵਿਚ ਦੇਖੋ ਤਾਂ ਸਮਝੋ ਸਮਾ ਹਛਾ ਨਹੀਂ ਹੈ। ਬੀਮਾਰੀ ਤੇ ਕਾਲ਼ ਦਾ ਭੈ ਹੋਵੇਗਾ ਹਰ ਇਕ ਸ਼ੈ ਤੇਜ ਹੋ ਜਾਵੇਗੀ । ਹੋਰ ਭੀ ਉਪੱਦ੍ਰਵ ਹੋਣਗੇ ॥ ੧੧੪ ॥

ਦੋਹਿਰਾ—ਤੇਰਸ ਥਿਤ ਦਿਨ ਰੋਹਨੀ ਇਕ ਘੜੀ ਜੋ ਹੋਇ ॥ ਘਨੀ ਅੰਧੇਰੀ ਚਾਲ ਹੈ ਵਰਖਾ ਭੀ ਨਹ ਹੋਇ ॥ ੧੧੫ ॥

ਜੇ ਰੋਹਨੀ ਹਾੜ ਵਦੀ ੧੩ ਨੂੰ ਜੇ ਇਕ ਘੜੀ ਭੀ

ਭਾਵੇਂ ਹੋਵੇ ਤਾਂ ਉਸ ਸਾਲ ਹਨੇਰੀਆਂ ਝਖੜ ਬਹੁਤ ਆਵਣ ਪਰ ਵਰਖਾ ਨਾ ਹੋਵੇ ॥ ੧੧੫ ॥

(ਅਥ ਅਖਾੜ ਮੈਂ ਕਾਲੀ ਰੋਹਨੀ ਬਿਚਾਰ)

{ ਜਿਸ ਦਿਣ ਰੋਹਨੀ ਨਛੱਤ੍ਰ ਹੋਇ ਤਿਸੀ ਦਿਨ }
{ (ਲਸ਼ਟਰਾਂ) ਲਗਨ ਮੈ ਚੰਦ੍ਰਮਾਂ ਰੋਹਣੀ ਮੈਂ }
{ ਆਵੈ, ਤਿਸ ਕਾ ਫਲ। }

ਦੋਹਿਰਾ—ਰੋਹਨਿ ਕੇ ਘਰ ਰੋਹਣੀ ਏਕ ਘਰੀ ਜੇ ਹੋਇ ॥ ਕਾਲ ਪਰਤ ਆਕਰੋ ਵਿਰਲਾ ਜੀਵੈ ਕੋਇ ॥ ੧੧੬ ॥

ਜੇ ਤ੍ਰੋਦਸ਼ੀ ਨੂੰ ਰੋਹਨੀ ਨਛੱਤ੍ਰ ਵਾਲੇ ਦਿਨ ਰੋਹਨੀ ਤੇ ਚੰਦਰਮਾ ਇਕ ਘੜੀ ਭੀ ਸੰਜੋਗ ਹੋ ਜਾਵੇ ਤਾਂ ਬੜਾ ਭਾਰੀ ਕਾਲ ਪੈਣ ਦਾ ਡਰ ਹੁੰਦਾ ॥ ੧੧੬ ॥

ਚੌਪਈ—ਅਖਾੜੇ ਵਦਿ ਅਸ਼ਟਮ ਨਿਸ਼ਾ।
ਚਾਂਦ ਚੜੇ ਬਾਦਰ ਮਹਿ ਬਸਾ।
ਚਾਰ ਮਾਸ ਵਰਖਾ ਲਾਭਨੇ।
ਤਉ ਵਰਸੈ ਘਨ ਜਾਨੋ ਘਨੇ ॥ ੧੧੭ ॥

ਹਾੜਵਦੀ ਅਸ਼ਟਮੀ ਦੀ ਰਾਤ ਨੂੰ ਜੇ ਚੰਦ੍ਰਮਾਂ ਬੱਦਲਾਂ ਵਿਚ ਚੜ੍ਹੇ ਤਾਂ ਚਾਰ ਮਹੀਨੇ ਹਾੜ ਸਾਵਣ ਭਾਦਰੋਂ ਅੱਸੂ ਵਿਚ ਲਾਭ ਦੇਣੇ ਵਾਲੀ ਖੂਬ ਵਰਖਾ ਹੋਵੇ ॥ ੧੧੭ ॥

ਚੌਪਈ—ਅਖਾੜੇ ਮਸਿਆ ਦਿਨ ਜੋਇ ॥

ਆਦ੍ਰਾ ਪੁਨਰਬਸਾ ਰਿਖ ਹੋਇ ॥

ਕਾਲ ਸੁਕਾਲਹ ਸਮਤਾ ਭਾਉ ॥

ਨਾ ਲੇਵੇ ਨਾ ਵੇਚੋ ਚਾਉ ॥ ੧੧੮ ॥

ਹਾੜ ਦੀ ਮਸਿਆ ਵਾਲੇ ਦਿਨ ਜੇ ਆਦਾਂ ਜਾਂ ਪੁਨਰ ਵਸੂ ਨਛੱਤ੍ਰ ਹੋਵੇ ਤਾਂ ਸਮਝੋ ਨਾ ਕਾਲ ਦਾ ਡਰ ਹੈ, ਨਾ ਸੁਕਾਲ ਹੀ ਹੈ ਭਾ ਦਰਮਿਆਨੇ ਰਹਿਣ ਇਸ ਲਈ ਨਾ ਵੇਚੋ ਨਾ ਖਰੀਦੋ ਭਾਵ ਸਟਾਕ ਰਖਣ ਨਾਲ ਕੋਈ ਨਫਾ ਨਹੀਂ ਹੋਣਾ।

ਦੋਹਿਰਾ—ਆਖਾੜੇ ਸੁਦਿ ਪੰਚਮੀ ਖਿਵੈ ਬਿਜਲੀ ਜੋਰ ॥ ਸਮੋ ਘਨੋ ਅਤ ਨੀਪਜੈ ਘਨ ਵਰਸੈ ਚਹੂੰ ਓਰ ॥ ੧੧੯ ॥

ਜੇ ਹਾੜ ਸੁਦੀ ਪੰਚਮੀ ਨੂੰ ਬਿਜਲੀ ਜੋਰ ਦੀ ਲਿਸ਼ਕੇ ਤਾਂ ਚਾਰੇ ਪਾਸੇ ਵਰਖਾ ਹਛੀਆਂ ਹੋਣ ਕਰਕੇ ਫਸਲਾਂ ਦੀ ਪੈਦਾਵਾਰ ਹਛੀ ਹੋ ਜਾਵੇਗੀ ਸਮਾ ਸੁਕਾਲ ਦਾ ਹੋਵੇਗਾ।

ਚੌਪਈ—ਅਖਾੜੇ ਸੁਦਿ ਛਟਕੈ ਭਾਲ।

ਲਿਸ਼ਕੈ ਬਿਜਲੀ ਬਾਦਰ ਨਾਲ।

ਸ਼ਗਨ ਸਮੇਂ ਕਾ ਜਾਨੋ ਭਲਾ।

ਹੋਇ ਸਪੂਰਨ ਖੜਸ ਕਲਾ ॥ ੧੨੦ ॥

ਜੇ ਹਾੜ ਸੁਦੀ ਛਟ ਨੂੰ ਬਿਜਲੀ ਲਿਸ਼ਕੇ ਅਰ ਬੱਦਲ ਹੋਵਣ ਤਾਂ ਇਹ ਸ਼ਗਨ ਸ਼ੁਭ ਜਾਣੋ ਸਸਾਂ ੧੬ ਕਲਾਂ ਸੰਪ੍ਰਰਨ ਹੋਵੇਗਾ ॥ ੧੨੦ ॥

ਦੋਹਿਰਾ—ਗਰਜੈ ਘੁਰ ਹੋਇ ਬਾਦਰਾ ਜੋਹੈ ਸਿਖਰ ਕਰਾਇ ॥ ਨੀਚੀ ਠਉਰੇ ਝੋਂਪਰਾ ਊਚੀ ਠੋਰ ਧਰੇਇ ॥ ੧੨੧ ॥

ਜੇ ਛਟ ਨੂੰ ਬੱਦਲ ਗਰਜੇ ਅਰ ਘੁਰੇ ਅਰ ਬਿਜਲੀ ਚਮਕਦੀ ਦੇਖੋ ਤਾਂ ਸਮਝ ਲਵੋ ਕਿ ਬਾਰਸ਼ਾਂ ਬਹੁਤ ਹੋਣਗੀਆਂ ਨੀਵੀਂ ਥਾਂ ਆਪਣੀ ਝੌਂਪੜੀ (ਕੋਠਾ) ਚੁਕਕੇ ਉਚੀ ਥਾਂ ਜਾ ਬਣਾਓ ਨਹੀਂ ਤਾਂ ਪਾਣੀ ਨਾਲ ਨੀਵੇਂ ਥਾਂ ਰੁੜ੍ਹ ਜਾਵੇਗਾ।

ਪਰਹਾ—ਆਖਾੜੇ ਸੁਦਿ ਨੌਮੀ ਨਿਰਮਲ ਦੇਖੀਐ। ਸਾਂਝ ਸਮੇਂ ਹੁਇ ਬਾਦਰ ਤਾ ਫਲ ਲੇਖੀਐ॥ ਭਾਦ੍ਰਵ ਹੋਵੈ ਮੇਹ ਘਨ ਨਹ ਅੰਤ ਹੀ ॥ ਸਰ ਕੀ ਤੂਟਹਿ ਪਾਲ ਜੁ ਨੀਰ ਬਿਹੰਤ ॥ ੧੨੩॥

ਹਾੜ ਸੁਦੀ ਨੌਮੀ ਸਾਰਾ ਦਿਨ ਨਿਰਮਲ ਰਹੇ ਅਰ ਤਰਕਾਲਾ ਵੇਲੇ ਬੱਦਲ ਹੋਵਣ ਤਾਂ ਭਾਦਰੋਂ ਵਿਚ ਇਤਨੀ ਬਾਰਸ਼ ਹੋਵੇ ਕਿ ਤਲਾਵਾਂ ਵਿਚ ਪਾਣੀ ਬਾਹਰ ਵਗ ਤੁਰੇ।

ਦੋਹਿਰਾ—ਆਖਾੜੇ ਸੁਦਿ ਨੌਮੀਆ ਸਾਰੇ ਦਿਨ ਵ ਜੋਇ ॥ ਜੋ ਬਾਦਰ ਗਾਜੈ ਕਿਤੈ ਸਮੋ ਸਬਲ ਅਤਿ ਹੋਇ ॥ ੧੨੪ ॥

ਹਾੜ ਸੁਦੀ ਨੌਮੀ ਨੂੰ ਸਾਰਾ ਦਿਨ ਹਵਾ ਚਲਦੀ ਰਹੇ ਅਰ ਜੇ ਕਿਤੇ ਬੱਦਲ ਗਜਦਾ ਸੁਣੋ ਤਾਂ ਸਮਾਂ ਬਹੁਤ ਹਛਾ ਹੋਵੇ ॥ ੧੨੪ ॥

(ਅਥ ਅਖਾੜ ਪੂਰਨਮਾਸ਼ੀ ਫਲ)

ਚੌਪਈ—ਅਖਾੜ ਸੁਦੀ ਪੂਰਨਮਾ ਜੋਇ ॥
ਰਵਿ ਵਾਰੀ ਰੋਗੀ ਦੂਖ ਹੋਇ ॥
ਬੁਧਵਾਰੀ ਬਾਲਕ ਬਹੁ ਮਰੈ ॥
ਦੋਖ ਸੀਤਲਾ ਘਰ ਘਰ ਫਿਰੇ ॥ ੧੨੫॥

ਹਾੜ ਦੀ ਪੂਰਨਮਾਸ਼ੀ ਜੇ ਐਤਵਾਰੀ ਹੋਵੇ ਤਾਂ ਬੀਮਾਰੀ ਪਵੇ। ਬੁਧਵਾਰੀ ਹੋਵੇ ਤਾਂ ਬਾਲਕਾਂ ਨੂੰ ਮਾਤਾ ਦਾ ਰੋਗ ਹੋਵੇ ਅਰ ਇਸ ਰੋਗ ਨਾਲ ਮੌਤਾਂ ਬਹੁਤ ਹੋਣ ॥ ੧੨੫ ॥

ਚੌਪਈ--ਮੰਗਲਵਾਰੀ ਕਰੈ ਨ ਮੇਹ ॥
ਸ਼ਨਿ ਦੁਰਭਿੱਖ ਨ ਜੀਵੇ ਕੇਹ ॥
ਗੁਰੂ ਸੁਕ੍ਰ ਸਸ਼ਿ ਵਾਰੀ ਭਾਲ ॥
ਸਮੋ ਘਨੋ ਦੁਖ ਸਾਰੇ ਟਾਲ ॥ ੧੨੬ ॥

ਹਾੜ ਸੁਦੀ ਪੂਰਨਮਾਸ਼ੀ ਜੇ ਮੰਗਲਵਾਰੀ ਹੋਵੇ ਤਾਂ ਬਾਰਸ਼ਾਂ ਨਾਂ ਹੋਵਣ, ਸ਼ਨੀਚਰ ਵਾਰੀ ਹੋਵੇ ਤਾਂ ਕਾਲ ਤੇ ਬੀਮਾਰੀ ਪਵੇ। ਜੇ ਵੀਰਵਾਰ, ਸ਼ੁਕਰਵਾਰ ਜਾਂ ਸੋਮਵਾਰੀ ਹੋਵੇ ਤਾਂ ਸਮਝੋ ਸਭ ਦੁਖ ਦੂਰ ਹੋ ਗਏ ਹਨ। ਸਮਾਂ ਫਸਲਾਂ ਹਛੀਆਂ ਹੋਣਗੀਆਂ ॥ ੧੨੬ ॥

ਪਰਿਹਾ—ਆਖਾੜੇ ਸੁਦਿ ਪੂਨਮ ਬਾਦਰ ਗਾਜ ਹੈ। ਹੋਤ ਸਮਾ ਅਤਿ ਘਨਾ ਸਕਲ ਜਗ

ਰਾਜ ਹੈ । ਜੇ ਨਿਰਮਲ ਹੋਇ ਰਾਤ ਸਮਾ ਨਹਿ ਜਾਨੀਐ ॥ ਕਾਲ ਪਰੈ ਸਭ ਠੌਰੈ ਏਮ ਬਖਾਨੀਐ ॥ ੧੨੭ ॥

ਜੇ ਹਾੜ ਸੁਦੀ ਪੂਰਨਮਾਸ਼ੀ ਨੂੰ ਬੱਦਲ ਆਦਿਕ ਦੀ ਗਰਜ ਨਾ ਹੋਵੇ, ਮੀਂਹ ਹੋਵੇ ਤਾਂ ਸਮਝੋ ਕਿ ਸਮਾਂ ਅਛਾ ਹੋਵੇਗਾ ਰਾਜਾ ਪਰਜਾ ਸੁਖੀ ਰਹਿਣਗੇ । ਜੇਕਰ ਹਾੜੀ ਪੁਨਿਆਂ ਨਿਰਮਲ ਹੋਵੇ ਤਾਂ ਸਮਝੋ ਫਸਲਾਂ ਹਛੀਆਂ ਨਹੀਂ ਹੋਣਗੀਆਂ । ਕਾਲ ਪੈਣ ਦੀ ਨਿਸ਼ਾਨੀ ਹੈ । ਸਭ ਪਾਸੇ ਅੰਨ ਭਾ ਤੇਜ਼ ਹੋ ਜਾਣਗੇ ॥ ੧੨੭ ॥

ਦੋਹਿਰਾ—ਆਖਾੜੇ ਥਿਤ ਪੂਨਮੈ ਚਾਲੈ ਨਾ ਉੱਤ੍ਰ ਵਾਇ ॥ ਕਾਕ ਮਲ ਨਰ ਸੀਸ ਪੈ ਦੇਸੀ ਮਸਤਕ ਪਾਇ ॥ ੧੨੮ ॥

ਦੋਹਿਰਾ—ਘਰ ਘਰ ਭੀਖਿਆ ਮਾਗ ਹੀ ਕੋਇ ਨਾ ਕਰਹੈ ਦਾਨ ॥ ਭੂਖ ਦੋਖ ਨਰ ਪਸੁ ਮਰੈ ਨਿਸਚੈ ਕਰ ਮਨ ਆਨ ॥ ੧੨੯ ॥

ਦੇਖੋ ਹਾੜੀ ਪੂਰਨਮਾਸ਼ੀ ਨੂੰ ਜੇ ਉੱਤਰ ਦੀ ਹਵਾ ਨਾ ਚਲੇ ਤਾਂ ਕਾਂ ਆਪਣਾ ਵਿਸ਼ਟਾ ਨਰਾਂ ਦੇ ਸਿਰ ਮਥੇ ਤੇ ਸੁਟੇਗਾ ਇਸ ਲਛਣ ਦਾ ਇਹ ਫਲ ਸਮਝੋ ਕਿ ਨਰ ਘਰ ਘਰ ਭਿੱਖਿਆ ਮੰਗਣਗੇ । ਕੋਈ ਦਾਨ ਭੀ ਨਹੀਂ ਦੇਵੇਗਾ । ਭਾਵ ਸਮਾਂ ਨਹੀਂ ਹੋਵੇਗਾ, ਕਾਲ ਪੈ ਜਾਵੇਗਾ । ਭੁਖ ਨਾਲ ਪਸ਼ੂ ਤੇ ਨਰ

ਦੁਖੀ ਹੋਣਗੇ ॥ ੧੨੯ ॥ ੧੨੯ ॥

(ਅਖਾੜ ਸੁਦੀ ਪੂਰਨਮਾ ਕੋ ਧੁਜਾ ਕੀ ਪਵਨ ਕਾ ਬੀਚਾਰ)

ਚੌਪਈ—ਪੂਰਨਮਾਸ਼ੀ ਹੋਇ ਪੁਨਰਵਸਾ ।
ਚਾਰੋ ਧੁਜਾ ਨਿਹਾਰ ਪਵਨਸਾ ।
ਜੌ ਤੌ ਪੂਰਬ ਚਾਲੈ ਵਾਇ ।
ਨਿਪਜਤ ਅੰਨ ਘਨੋ ਸੁਖ ਪਾਇ ।੧੩੦।

ਹਾੜ ਸੁਦੀ ਪੂਰਨਮਾਸ਼ੀ ਨੂੰ ਪੁਨਰਵਸ ਨਛੱਤ੍ਰ ਹੋਵੇ, ਉਸ ਦਿਨ ਝੰਡੇ ਨੂੰ ਦੇਖ ਕਿਸ ਪਾਸੇ ਦੀ ਹਵਾ ਚਲ ਰਹੀ ਹੈ, ਜੇ ਪੂਰਬ ਦੀ ਹਵਾ ਹੋਵੇ ਤਾਂ ਅਨਾਜ ਦੀ ਪੈਦਾਵਾਰ ਅਛੀ ਹੋਵੇ ਪਰਜਾ ਸੁਖੀ ਰਹੇ ॥ ੨੩੦ ॥

ਚੌਪਈ- ਅਗਨ ਕੋਨ ਤੇ ਅਨਲ ਚਲਾਇ ।
ਹੁਇ ਦੁਰਭਿਖਹ ਜਲ ਨਸ ਜਾਇ ।
ਦਛਣ ਦਿਸ ਤੇ ਚੜੇ ਸਮੀਰ ।
ਤਿਸ ਦਿਸਾ ਜੂਝੈ ਬਲਬੀਰ ॥ ੧੩੧ ॥

ਅਗਨ ਕੋਨ ਦੀ ਹਵਾ ਹੋਵੇ ਤਾਂ ਅਗਨੀ ਦਾ ਜ਼ੋਰ ਰਹੇ । ਕਣਕ ਦੇ ਭਾ ਤੇਜ਼ ਹੋ ਜਾਵਣ ਅਰ ਬਾਰਸ਼ਾਂ ਘੱਟ ਹੋਵਣ, ਦਖਣ ਦੀ ਹਵਾ ਹੋਵੇ ਤੇ ਹਨੇਰੀਆਂ ਬਹੁਤ ਆਵਣ, ਅਰ ਉਸ ਪਾਸੇ ਤੋਂ ਖੋਟੇ ਫਲ ਸੁਨਣ ਵਿਚ ਆਵਣ ॥ ੨੩੧ ॥

ਚੌਪਈ—ਨੌ ਰੁਤ ਕੋਣ ਬੂੰਦ ਨਹਿ ਪਰੈ ॥

ਜੀਵ ਸਕਲ ਜਗ ਭੁਖਾ ਮਰੈ ॥
ਪਸਚਮ ਪਵਨ ਸਮਾ ਹੁਇ ਮੱਧਮ ॥
ਜਾਨੈ ਪੰਡਤ ਲਖੈ ਨ ਅੱਧਮ ॥ ੧੩੨ ॥

ਜੇ ਨੈਰਤ ਕੋਨ ਦੀ ਹਵਾ ਚਲੇ ਤਾਂ ਬਾਰਸ਼ਾਂ ਨਹੀਂ ਹੋਵਣ। ਕਾਲ ਪਵੇ ਜੋ ਪੱਛਮ ਦੀ ਹਵਾ ਪੂਰਨਮਾਸ਼ੀ ਨੂੰ ਹੋਵੇ ਤਾਂ ਸਮਾਂ ਮਧਮ ਹੋਵੇ। ਇਸ ਭੇਤ ਨੂੰ ਸਿਆਣੇ ਹੀ ਜਾਣ ਸਕਦੇ ਹਨ,ਮੂਰਖ ਨਹੀਂ ਸਮਝ ਸਕਦੇ ॥ ੧੩੨ ॥

ਚੌਪਈ—ਵਾਇਵ ਕੋਨ ਚਲੈ ਜੇ ਵਾਤ।
ਸਲਭੈ ਮੂਸਾ ਬਹੁ ਬਿਖਿਆਤ।
ਉੱਤਰ ਅਰ ਈਸਾਨ ਬਹੈ।
ਖੀਰ ਖੰਡ ਅੰਮ੍ਰਿਤ ਜਗ ਲਹੈ ॥ ੧੩੩ ॥

ਜੇ ਵਾਇਵ ਕੋਨ ਦੀ ਹਵਾ ਹੋਵੇ ਤਾਂ ਹਨੇਰੀਆਂ ਬਹੁਤ ਆਵਣ, ਬਾਰਸ਼ ਘਟ ਹੋਵੇ, ਚੂਹਾ ਟਿਡੀ ਫਸਲਾਂ ਦਾ ਨੁਕਸਾਨ ਬਹੁਤ ਕਰਨ। ਜੇ ਉਤਰ ਜਾਂ ਈਸ਼ਾਨ ਕੋਨ ਦੀ ਹਵਾ ਹੋਈ ਤਾਂ ਲੋਕ ਸੁਖੀ ਹੋਵਣ। ਲੋਕਾਂ ਪਾਸ ਧਨ ਬਹੁਤ ਹੋਵੇ ਜਿਸ ਕਰਕੇ ਦੁਧ, ਘਿਉ, ਖੰਡ, ਖੀਰ ਆਦਿਕ ਪਦਾਰਥ ਬਹੁਤ ਪਰਾਪਤ ਹੋਵਣ ॥ ੧੩੩ ॥

ਚੌਪਈ—ਨਿਸਕਾਲ ਧ੍ਰੁਜਾ ਰਹੈ ਠਹਰਾਇ।
ਨਵਖੰਡ ਡੋਲਹਿ ਬਹੁ ਭੈ ਪਾਇ।
ਸਾਂਝ ਸਮੈ ਇਹੁ ਕਰਹੁ ਬੀਚਾਰ।

ਕਾਲ ਸੁਕਾਲਹ ਲਖੋ ਅਚਾਰ ॥ ੧੩੪ ॥

ਜੇ ਹਾੜੀ ਪੁਨਿਆਂ ਦੀ ਸ਼ਾਮ ਹਵਾ ਹਨੇਰੀ ਨਾ ਹੋਵੇ ਝੰਡੇ ਦਾ ਫਰਹਾ ਬਿਲਕੁਲ ਨਾ ਹਿਲਦਾ ਹੋਵੇ ਤਾਂ ਨਵਖੰਡ ਪ੍ਰਿਥਵੀ ਡੋਲ ਜਾਵੇ ਭਾਵ ਬਹੁਤ ਕਾਲ ਪਵੇ, ਸ਼ਾਮ ਦੇ ਵਕਤ ਇਹ ਵਿਚਾਰ ਕਰੋ ਅਰ ਕਾਲ ਸੁਕਾਲ ਦਾ ਵਿਚਾਰ ਕਰੋ ॥ ੬੩੪ ॥

(ਅਥ ਸਾਵਣ ਮਾਸ ਫਲ)

ਦੋਹਿਰਾ—ਜੇਠੈ ਮੂਲ ਨਾ ਬਰਸਯੋ ਤਾਕੋ ਡਰ ਨਹਿ ਕੋਇ। ਵਰਸੈ ਸਾਵਣ ਪੰਚਕੈ ਸਮੋ ਘਨੇਰੋ ਤਉ ਹੋਇ ॥ ੧੩੫ ॥

ਜੇ ਜੇਠ ਵਿਚ ਮੂਲਾ ਨਛੱਤਰ ਤੇ ਬਾਰਸ਼ਾਂ ਨਹੀਂ ਹੋਈਆਂ ਤਾਂ ਡਰੋ ਨਹੀਂ। ਸਾਵਣ ਵਿਚ ਪੰਚਕਾਂ ਨੂੰ ਵਰਖਾ ਹੋ ਜਾਵੇ ਤਾਂ ਸਮਾਂ ਹਛਾ ਹੋ ਜਾਵੇਗਾ ॥ ੧੩੫ ॥

ਦੋਹਿਰਾ—ਸਾਵਣ ਵਦਿ ਦਿਨ ਚੌਥ ਕੋ ਨਿਰਮਲ ਹੋਇ ਅਕਾਸ਼। ਤਊ ਅਠਾਰਹ ਜਾਮ ਮੈ ਜਲਧਰ ਕਰੈ ਪਰਕਾਸ਼ ॥ ੧੩੬ ॥

ਜੇ ਸਾਵਣ ਵਦੀ ਚੌਥ ਨੂੰ ਅਕਾਸ਼ ਨਿਰਮਲ ਹੋਵੇ ਤਾਂ ਅਠਾਰਾਂ ਦਿਨਾਂ ਦੇ ਅੰਦਰ ਅੰਦਰ ਬਹੁਤ ਬਾਰਸ਼ ਹੋਵੇਗੀ ।੧੩੬।

ਚੌਪਈ—ਸਾਵਣ ਵਦਿ ਕੀ ਚੌਥ ਸੰਭਾਰ।
ਚੜ੍ਹੈ ਜੁ ਰਵਿ ਬਾਦਰ ਮੰਝਾਰ।
ਤੌ ਪੈਂਤਾਲੀ ਦਿਨ ਲੌ ਮੇਹ।

ਬਰਸੈ ਨਿਤ ਨ ਆਵੇ ਛੇਹ ॥ ੧੩੭ ॥

ਸਾਵਣ ਵਦੀ ਚੌਥ ਨੂੰ ਦੇਖੋ ਜੋ ਬੱਦਲਾਂ ਵਿਚੋਂ ਸੂਰਜ (ਨਿਕਲੇ) ਚੜ੍ਹੇ ਤਾਂ ੪੫ ਦਿਨ ਤਕ ਰੋਜ਼ ਰੋਜ਼ ਹੀ ਵਰਖਾ ਹੋਵੇ ਹਟਣ ਦਾ ਨਾਂ ਨਾ ਲਵ੍ਹੇ ॥ ੧੩੭ ॥

ਦੋਹਿਰਾ—ਸਾਵਣ ਵਦਿ ਕੀ ਪੰਚਮੀ ਅਰਧ ਨਿਸ਼ਾ ਲੌ ਭਾਲ ॥ ਜੋ ਬਾਦਰ ਗਾਜੈ ਨਹੀ ਤੋ ਪਰਸੀ ਜਗ ਕਾਲ ॥ ੧੩੮ ॥

ਜੇ ਸਾਵਣ ਵਦੀ ਪੰਚਮੀ ਦੀ ਅਧੀ ਰਾਤ ਨੂੰ ਬੱਦਲ ਨਹੀਂ ਗਜੇ ਤਾਂ ਸਮਝੋ ਕਾਲ ਪੈਣ ਦੀ ਨਿਸ਼ਾਨੀ ਹੈ ॥ ੧੩੮ ॥

ਦੋਹਿਰਾ—ਸਾਵਣ ਵਦਿ ਕੀ ਪੰਚਮੀ ਮੇਹ ਬਰਸੈ ਜਲਧਾਰ । ਨਿਤਪ੍ਰਤ ਜਗਤ ਆਨੰਦ ਅਤਿ ਘਰ ਘਰ ਮੰਗਲ ਚਾਰ ॥ ੧੩੯ ॥

ਜੇ ਸਾਵਨ ਵਦੀ ਪੰਚਮੀ ਨੂੰ ਖੂਬ ਮੋਹਲੇਧਾਰ ਬਾਰਸ਼ ਹੋ ਜਾਵੇ ਤਾਂ ਜਗਤ ਵਿਚ ਮੰਗਲਾਚਾਰ ਖੂਬ ਹੋਣ ਸਭ ਪਰਜਾ ਸੁਖੀ ਤੇ ਪਰਸੰਨ ਰਹੇ ਭਾਵ ਸੁਕਾਲ ਰਹੇ ॥ ੧੩੯ ॥

ਦੋਹਿਰਾ—ਸਾਵਣ ਵਦਿ ਜੋ ਅਸ਼ਟਮੀ ਜੇ ਹੋਵੇ ਘਨਿਸਾਰ । ਸੁਕਾਲ ਸਮਾ ਸੁਭ ਹੋਤ ਹੈ ਘਰ ਘਰਿ ਮੰਗਲਚਾਰ॥ ੧੪੦ ॥

ਜੇ ਸਾਵਣ ਵਦੀ ਅਸ਼ਟਮੀ ਨੂੰ ਬੱਦਲ ਹੋਣ ਤਾਂ

ਸੁਕਾਲ ਰਹੇ ਸਭ ਪਰਜਾ ਪਰਸੰਨ ਰਹੇ ਅਰ ਘਰ ਘਰ ਸ਼ਾਦੀ ਰਹੇ ॥ ੧੪੦ ॥

ਚੌਪਈ—ਸਾਵਣ ਵਦਿ ਕੀ ਗਯਾਰਸ ਜੋਇ ।
ਜੇ ਰੋਹਨ ਨਾਮ ਨਛਤ੍ਰ ਹੋਇ ।
ਤੌ ਕਿਰਸ ਨਹ ਧੀਰਜ ਦੇਹ ।
ਖੇਤੀ ਕਰਹੁ ਬਹੁਤ ਹੋਇ ਮੇਹ ॥ ੧੪੧ ॥

ਜੇ ਵਦੀ ਇਕਾਦਸ਼ੀ ਨੂੰ ਦੇਖੋ ਪੱਤ੍ਰੀ ਵਿਚ ਰੋਹਨੀ ਨਛੱਤਰ ਉਸ ਦਿਨ ਹੈ ਤਾਂ ਕ੍ਰਿਸਾਨ ਨੂੰ ਧੀਰਜ ਦਿਉ ਕਿ ਖੇਤੀ ਕਰੋ (ਬੀਜ ਬੀਜੋ) ਬਾਰਸ਼ਾਂ ਹਛੀਆਂ ਹੋਣਗੀਆਂ ॥ ੧੪੧ ॥

ਚੌਪਈ—ਜੇ ਹੋਵੇ ਬਾਰਸ਼ ਸਸ਼ਿ ਤੀਆ ।
ਮਧਮ ਸਮਾ ਬਖਾਨਯੋ ਬੀਆ ।
ਤੇਰਸ ਦਿਨ ਜੇ ਰੋਹਨਿ ਨਿਛੱਤ੍ਰ ।
ਕਾਲ ਪਰਤ ਜਾਨੋ ਸਰਬਤ੍ਰ ॥ ੧੪੨ ॥

ਜੇ ਰੋਹਨੀ ਨਛੱਤ੍ਰ ਇਕਾਦਸ਼ੀ ਦੀ ਬਜਾਇ ਦੁਆਦਸ਼ੀ ਨੂੰ ਹੋਵੇ ਤਾਂ ਸਮਾਂ ਮਧਮ ਸਮਝੋ, ਜੇ ਰੋਹਨੀ ਤਰੌਦਸ਼ੀ ਨੂੰ ਹੋਵੇ ਸਮਝੋ ਕਾਲ ਪੈਣ ਦੀ ਨਿਸ਼ਾਨੀ ਹੈ ਬਾਰਸ਼ਾਂ ਨਹੀਂ ਹੋਣਗੀਆਂ ਹਰ ਇਕ ਸ਼ੈ ਤੇਜ਼ ਹੋ ਜਾਵੇਗੀ ॥ ੧੪੨ ॥

ਚੌਪਈ—ਸਾਵਣ ਮਾਵਸ ਮੰਗਲਵਾਰ ।
ਅਲਪ ਅੰਨ ਹੁਇ ਹਾਹਾਕਾਰ ।

ਭੂਖ ਦੋਖ ਜਗ ਬਹੁਤਾ ਮਰੈ ॥
ਕਹੀਂ ਮੇਘ ਕਹੀਂ ਸੋਕਾ ਪੜੈ ॥੧੪੩॥

ਜੇ ਸਾਵਣ ਦੀ ਮਸਿਆ ਮੰਗਲਵਾਰ ਹੋਵੇ ਤਾਂ ਥੋੜਾ ਅੰਨ ਪੈਦਾਹੋਵੇ। ਲੋਕ ਦੁਖੀ ਹੋਵਣ, ਬੀਮਾਰੀ ਪਵੇ, ਕਿਤੇ ਤਾਂ ਬਾਰਸ਼ ਹੋਵੇ, ਕਿਤੇ ਸੋਕਾ ਪਵੇ ॥ ੨੪੩ ॥

(ਅਥ ਭਾਦ੍ਵ ਮਾਸ ਫਲ)

ਦੋਹਿਰਾ–ਭਾਦਵ ਸੁਦਿ ਕੀ ਪੰਚਮੀ ਜੋ ਘਨ ਨਹ ਵਰਸੰਤ ॥ ਤੌ ਨਿਸਚੈ ਇਮ ਜਾਨੀਐ ਜਲਧਰ ਹੋਇ ਬਿਅੰਤ ॥ ੧੪੪ ॥

ਜੇ ਭਾਦਰੋਂ ਸੁਦੀ ਪੰਚਮੀ ਨੂੰ ਬਾਰਸ਼ ਨਾ ਹੋਵੇ ਤਾਂ ਚੰਗਾ ਹੈ, ਸਮਝ ਲਵੋ ਕਿ ਬਾਰਸ਼ਾਂ ਬਹੁਤ ਹੋਣਗੀਆਂ ॥੧੪੪॥

ਚੌਪਈ–ਭਾਦ੍ਵ ਮੇਂ ਭਰਨੀ ਰਿਖ ਜੋਇ ॥
ਬਾਦਰ ਛਾਯਾ ਮੇਘਾ ਹੋਇ ॥
ਸਰਬ ਦੇਸ਼ ਤੇ ਵਰਖਾ ਜਾਨ ॥
ਲੋਕ ਸੁਖੀ ਜਗ ਮਹਿ ਅਨ ਮਾਨ ੧੪੫।

ਭਾਦਰੋਂ ਮਹੀਨੇ ਵਿਚ ਜਿਸ ਦਿਨ ਭਰਨੀ ਨਛੱਤ੍ਰ ਹੋਵੇ ਉਸ ਦਿਨ ਬਾਰਸ਼ ਜਾਂ ਬੱਦਲ ਹੋਵਣ ਤਾਂ ਸਮਝੋ ਸਰਬ ਦੇਸ਼ ਵਿਚ ਵਰਖਾ ਹੋ ਜਾਵੇਗੀ। ਸੁਕਾਲ ਹੋਣ ਕਰਕੇ ਪਰਜਾ ਸੁਖੀ ਹੋਵੇਗੀ ॥ ੧੪੫ ॥

ਚੌਪਈ–ਭਾਦਰੋਂ ਮਾਵਸ ਜੇ ਸ਼ਸ਼ੀ ਵਾਰ ॥

ਤਾਕੀ ਪੰਡਤ ਕਰੋ ਬਿਚਾਰ।
ਘਨੇ ਅੰਨ ਜਗ ਹੋਵਹਿ ਸੁਖੀ।
ਘਰ ਘਰ ਮੰਗਲ ਕੋਇ ਨ ਦੁਖੀ ॥੧੪੬॥

ਜੇ ਭਾਦਰੋਂ ਦੀ ਮਸਿਆ ਸੋਮਵਾਰ ਹੋਵੇ ਤਾਂ ਇਸ ਦਾ ਵਿਚਾਰ ਪੰਡਤ ਜੀ ਕਰੋ—ਅਨਾਜ ਬਹੁਤ ਹੋਵੇ ਸੁਕਾਲ ਰਹੇ। ਪਰਖੀਸੁ; ਘਰ ਘਰਜਾ ਖੁਸ਼ੀ ਹੋਵੇ ॥ ਅ੪੬ ॥

(ਅਥ ਅੱਸੂ ਮਾਸ ਕਾ ਫਲ)

ਦੋਹਿਰਾ—ਮਾਸ ਅਸੂ ਜੇ ਮਾਵਸੇ ਜੇ ਹੋਵੇ ਸ਼ਨਿਵਾਰ ॥ ਮਧਮ ਸਮਾ ਬਖਾਖੀਐ ਤਿਸੀ ਮਾਸ ਫਲ ਧਾਰ ॥ ੧੪੭ ॥

ਜੇ ਅੱਸੂ ਦੀ ਮਸਿਆ ਸ਼ਨੀਵਾਰ ਹੋਵੇ ਤਾਂ ਸਮਝੋ ਸਮਾਂ ਮਧਮ ਹੋਵੇਗਾ ਅਰ ਇਸਦਾ ਫਲ ਉਸੇ ਅਸੂ ਦੇ ਮਹੀਨੇ ਵਿਚ ਹੀ ਹੋਵੇਗਾ ਭਾਵ ਅਸੂ ਵਿਚ ਅਨਾਜ ਦਾ ਭਾ ਤੇਜ਼ ਹੋ ਜਾਵੇਗਾ ॥ ੧੪੭ ॥

ਇਸ ਸ੍ਰੀ ਮੇਘਮਾਲਾ ਗ੍ਰੰਥ ਦਾ ਪਹਿਲਾ ਧਿਆਇ ਜਿਸਦਾ ਨਾਮ ਦਵਾਦਸ ਮਾਸ ਫਲ (ਬਾਰਾਂ ਮਾਹ ਦਾ ਫਲ) ਹੈ ਜਿਸ ਨੂੰ ਮੁਨੀ ਮੇਘਰਾਜ ਜੀ ਨੇ ਰਚਿਆ ਤੇ ਜੋਤਸ਼ੀ ਪ੍ਰਤਾਪ ਸਿੰਘ ਜੀ ਨੇ ਟੀਕਾ ਕੀਤਾ ਹੈ, ਸੋ ਸੰਪੂਰਨ ਹੋਇਆ।

(ਪਹਿਲਾ ਭਾਗ ਸਮਾਪਤ)



# ਭ੍ਰਿਗੂ ਸਹਿੰਤਾ

ਇਸ ਪੁਸਤਕ ਦੇ ਕਰਤਾ ਜੋਤਸ਼ੀ ਪ੍ਰਤਾਪਸਿੰਘ ਗਿਆਨੀ ਹਨ।

ਸਜਨੋ! ਜੋਤਸ਼ ਸ਼ਾਸਤ੍ਰ ਵਿਚੋਂ ਸਭ ਤੋਂ ਪ੍ਰਸਿਧ ਗ੍ਰੰਥ ਭ੍ਰਿਗੂ ਸਹਿੰਤਾ ਹੈ, ਇਸ ਪ੍ਰਸਿਧ ਗ੍ਰੰਥ ਵਿਚੋਂ ਜਨਮ ਕੁੰਡਲੀ ਬਾਰਾਂ ਘਰਾਂ ਦੇ ਵਖੋ ਵਖ ਫਲ ਸੰਗ੍ਰਹਿ ਕਰਕੇ ਜੋਤਸ਼ੀ ਜੀ ਨੇ ਪਹਿਲਾਂ ਕੇਵਲ ਲਗਣ ਫਲ ਅਰਥਾਤ ਪਹਿਲੇ ਭਾਗ ਹੀ ਪ੍ਰਕਾਸ਼ਤ ਕੀਤਾ ਹੈ। ਇਹ ਗ੍ਰੰਥ ਵੇਖਣ ਯੋਗ ਹੈ। ਲਗਨ ਸਬੰਧੀ ਬਾਰਾਂ ਲਗਨਾਂ ਦਾ ਵਖੋ ਵਖ ਫਲ ਬਾਰਾਂ ਹੀ ਲਗਨਾਂ ਵਿਚ ਨਵਾਂ ਗਰੈਹਾਂ ਦਾ ਇਕ ਗਰੈਹ ਦਾ ਵਖਰਾ ਫਲ ਲਿਖਿਆ ਹੈ। ਇਹ ਜੋਤਸ਼ ਸਿਧਾਂਤ ਦਾ ਮੁਖੀ ਗ੍ਰੰਥ ਭ੍ਰਿਗੂ ਸਹਿੰਤਾ ਦਾ 'ਲਗਨ ਫਲ' ਹੈ ਇਸੇ ਨੂੰ ਖਰੀਦਕੇ ਲਾਭ ਉਠਾਉ। ਭੇਟਾ ਕੇਵਲ ੧॥) ਹੈ।

# ਭਵਿਖਤ ਦਰਪਨ

ਇਹ ਅਸਲੀ ਪੁਸਤਕ ਜੋਤਸ਼ੀ ਪ੍ਰਤਾਪ ਸਿੰਘ ਗਿਆਨੀ ਜੀ ਦੀ ਰਚਿਤ ਹੈ, ਜਿਨ੍ਹਾਂ ਦੇ ਭਵਿਖਤ ਫਲ ਤੁਸੀਂ ਹਰ ਸਾਲ ਇਨ੍ਹਾਂ ਦੀ ਪੱਤ੍ਰੀ 'ਬਿਕ੍ਰਮੀ ਤਿੱਥ ਪੱਤ੍ਰਕਾ' ਵਿਚ ਪੜ੍ਹਦੇ ਹੋ, ਇਨ੍ਹਾਂ ਨੇ ਗੁਰੂ ਘਰ ਦੇ ਜੋਤਸ਼ ਦੇ ਅਨੇਕਾਂ ਗ੍ਰੰਥ ਵੇਖ ਕੇ ਆਪਣੀ ਵਿਦਿਆ ਦੇ ਬਲ ਅਨੁਸਾਰ ਇਸ ਪੁਸਤਕ ਦੀ ਰਚਨਾ ਕੀਤੀ ਹੈ ਜੋ ਅਜ ਤਕ ਹੋਰਨਾਂ ਦੇ ਬਣਾਏ ਭਵਿਖਤ ਦੇ ਪੁਸਤਕਾਂ ਤੋਂ ਅਤੀ ਉਤਮ ਹੈ ਅਰ ਵਿਦਵਾਨਾਂ ਨੇ ਵੇਖਕੇ ਸ਼ਲਾਘਾ ਕੀਤੀ ਹੈ। ਵਾਧਾ ਇਹ ਹੈ ਕਿ ਅਗੇ ਔਣ ਵਾਲੇ ੩੦ ਸਾਲਾਂ ਦੀਆਂ ਘਟਨਾਵਾਂ ਦਾ ਹਾਲ ਲਿਖ ਜਾ ਹੈ ਕਿ ਇਸ ਸਾਲ ਵਿਚ ਇਹ ਇਹ ਕੁਝ ਹੋਣ ਵਾਲਾ ਹੈ। ਸੰਮਤ ੨੦੧੧ ਤੋਂ ੨੦੩੦ ਤਕ ਹਰ ਸਾਲ ਦੇ ਭਵਿਖਤ ਫਲ ਲਿਖੇ ਹਨ। ਭੇਟਾ ਕੇਵਲ ਢਾਈ ੨॥) ਰੁਪਏ ਹੈ।

ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ, ਪੁਸਤਕਾਂ ਵਾਲੇ, ਅੰਮ੍ਰਿਤਸਰ

# ਸੰਨਿਆਸੀ ਬਾਵਾ ਕਾ ਗੁਟਕਾ

ਇਹ ਗੁਟਕਾ ਇਕ ਬਿਰਧ ਸੰਨਿਆਸੀ ਸਾਧੂ ਦੀ ਕਿਰਪਾ ਨਾਲ ਪ੍ਰਾਪਤ ਹੋਇਆ ਹੈ। ਇਸ ਤੋਂ ਕਈ ਪਰਕਾਰ ਦੇ ਲਾਭ ਪ੍ਰਾਪਤ ਕਰ ਚੁਕੇ ਹਾਂ। ਹੁਣ ਸਭ ਦੇ ਲਾਭ ਹਿਤ ਇਸ ਨੂੰ ਛਾਪ ਦਿਤਾ ਹੈ ਇਸ ਵਿਚ ਹਰ ਕਾਰਜ ਲਈ ਮੰਤ੍ਰ ਤੰਤ੍ਰ ਲਿਖੇ ਹਨ । ਹਿਕਮਤ ਦੇ ਕਈ ਟੋਟਕੇ ਭੀ ਲਿਖੇ ਹਨ । ਜੋਤਸ਼ ਦੀਆਂ ਭੀ ਕਈ ਗੱਲਾਂ ਹਨ । ਇਹਨਾਂ ਅਮੋਲਕ ਗੁਣਾਂ ਦੀ ਕਦਰ ਮਹਾਤਮਾਂ ਲੋਕ ਜਾਂ ਗੁਣੀ ਆਦਮੀ ਹੀ ਕਰ ਸਕਦਾ ਹੈ। ਇਹ ਗਟਕਾ ਕਰਾਮਾਤਾਂ ਦੀ ਖਜ਼ਾਨਾ ਹੈ। ਇਸਦੀ ਜਿਤਨੀ ਤਾਰੀਫ ਕੀਤੀ ਜਾਵੇ ਥੋੜੀ ਹੈ। ਹੇਠ ਲਿਖੇ ਪਤੇ ਤੋਂ ਮੰਗਾ ਕੇ ਲਾਭ ਉਠਾਓ । ਭੇਟਾ ੫) ਪੰਜ ਰੁਪਏ ਹੈ।

## ਜੰਤ੍ਰਾਂ ਮੰਤ੍ਰਾਂ ਦੇ ਪੁਸਤਕ

ਸ਼ਿਵ ਜੰਤ੍ਰ ਸ਼ਾਸ਼ਤ੍ਰ ੨), ਸ਼ਿਵ ਮੰਤ੍ਰ ਸ਼ਾਸਤ੍ਰ ੨), ਸ਼ਿਵ ਤੰਤ੍ਰ ਸ਼ਾਸ ੨), ਨਕਸ਼ ਸੁਲੇਮਾਨੀ ।।।), ਇੰਦਰ ਜਾਲ ।।), ਸੰਨਿਆਸੀ ਬਾਵਾ ਕਾ ਗੁਟਕਾ ੫), ਭੂਤ ਵਿਦਿਆ ੨), ਦੱਤਾ ਤ੍ਰੇ ਤੰਤ੍ਰ ੧।।), ਕੋਹਕਾਫ ਦਾ ਜਾਦੂਗਰ ੨), ਮੈਸਮਰੇਜ਼ਮ ਟੀਚਰ ੨) ਰੁਪਏ

ਮੰਗਾਉਣ ਦਾ ਪਤਾ:—

**ਭਾਈ ਬੂਟਾ ਸਿੰਘ ਪ੍ਰਤਾਪ ਸਿੰਘ, ਪੁਸਤਕਾਂ ਵਾਲੇ,**

**ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

# ਜੋਤਸ਼ ਦੇ ਨਵੇਂ ਗ੍ਰੰਥ

| | |
|---|---|
| ਮਹੂਰਤ ਦਰਪਨ | ੧॥) |
| ਜਾਤਕ ਅਲੰਕਾਰ ਸਟੀਕ | ੧) |
| ਜੋਤਸ਼ ਵਿਦਿਆ ਭੰਡਾਰ | ੧) |
| ਹਥ ਰੇਖਾ ਗਿਆਨ | ੧॥) |
| ਹਥ ਰਖਾ ਦੂਜਾ ਭਾਗ | ੧) |
| ਪੁਰਸ਼ ਰਾਸ਼ੀ ਮਾਲਾ | ॥) |
| ਇਸਤ੍ਰੀ ਰਾਸ਼ੀ ਮਾਲਾ | ।:–) |
| ਸ਼ਿਵ ਸਾਮੁਦ੍ਰਕ ਸ਼ਾਸਤ੍ਰ | ੧) |
| ਇਸਤ੍ਰੀ ਸਮੁੰਦ੍ਰਕ ਸ਼ਾਸਤਰ | ੧) |
| ਪ੍ਰਸ਼ਨ ਦਰਪਨ ॥), ਉਰਦੂ | ॥) |
| ਜਨਮ ਪਤ੍ਰੀ ਪ੍ਰਬੋਧ | ੧॥) |
| ਜਨਮਪੱਤ੍ਰੀ ਪ੍ਰਬੋਧ ਉਰਦੂ | ੧॥) |
| ਜਾਤਕ ਚਿੰਤਾ ਮਨੀ | ੧॥) |
| ਲਗਨ ਚੰਦ੍ਰਕਾ | ੧॥) |
| ਦੁਰਗਾ ਪਰੀਛਾ | ।=) |
| ਰਮਲ ਟੀਚਰ | ੧।) |
| ਮਖਜ਼ਨ ਰਮਲ | ੨॥) |
| ਬਾਲਬਧ ਰਮਲ | ।–) |
| ਰਮਲ ਦੇ ਪਾਸੇ (ਜੋੜੀ) | ੨) |
| ਨੌ ਗ੍ਰਹਿ ਸਾਨਤੀ | ।=) |
| ਛੋਟਾ ਪ੍ਰੀਛਾ | =) |
| ਅੰਗ ਫੁਰਨਾ | =) |
| ਸੁਪਨ ਪ੍ਰਬੋਧ | ।।।) |
| ਭਡਲੀ ਸਟੀਕ ਚਾਰੇਭਾਗ | ੨॥) |
| ਫੋਰਚੂਨ ਟੈਲਰ | ।।।) |
| ਨੌ ਗ੍ਰੈਹ ਫਲ | ।।।) |
| ਕੇਰਲ ਪ੍ਰਸ਼ਨਾਵਲੀ | ੧) |
| ਹਨੂਮਾਨ ਜੋਤਸ਼ ਪ੍ਰੀਛਾ | ॥=) |
| ਭ੍ਰਗੂ ਸੰਹਿਤਾ ਸਟੀਕ ਪਹਿਲਾ ਭਾਗ | ੧॥) |
| ਭਵਿਖਤ ਦਰਪਨ | ੨॥) |
| ਵਡਾ ਜੋਤਸ਼ ਪ੍ਰਬੋਧ | ੨॥) |

ਮਿਲਣ ਦਾ ਪਤਾ–

**ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ,**

ਬਾਜ਼ਾਰ ਮਾਈ ਸੇਵਾਂ, ਅਮ੍ਰਿਤਸਰ

ਜੋਤਸ਼ ਦਾ ਪ੍ਰਸਿਧ ਪੁਸਤਕ

# ਭੱਡਲੀ ਮੇਘ ਮਾਲਾ

## ਸਟੀਕ

## ਤੀਜਾ ਭਾਗ

—ਟੀਕਾਕਾਰ—

ਜੋਤਸ਼ੀ ਪ੍ਰਤਾਪ ਸਿੰਘ ਗਿਆਨੀ

ਇਸ ਹਿਸੇ ਵਿਚ

ਨਵਾਂ ਗ੍ਰੈਹਾਂ ਦੀ ਵਕਰੀ ਮਾਰਗੀ ਚਾਲ, ਅਤੀ ਚਾਰ ਫਲ

**ਜਿਨਸਾਂ ਦੇ ਮੰਦਾ ਤੇਜੀ ਦੇ ਫਲ**

ਅਰ ਇਸੇ ਹਿਸੇ ਵਿਚ ਫਾਰਸੀ ਗ੍ਰੰਥਾਂ ਵਿਚੋਂ ਗੁਰਰੇ (ਮੁਹਰਰਮ) ਦੇ ਸੱਤਾਂ ਵਾਰਾਂ ਦੇ ਫਲ ਭੀ ਲਿਖੇ ਹਨ।

ਪ੍ਰਕਾਸ਼ਕ—

ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਪੰਜਵੀਂ ਵਾਰ

ਮੁਲ ੧।।) ਸਵਾ ਰੁਪਿਆ

## ਜੋਤਸ਼ ਦੇ ਪੁਸਤਕ

ਭ੍ਰਿਗੂ ਸੰਘਿਤਾ ੧੨ ਹਿਸੇ ੨੦]
ਜਨਮ ਪਤਰੀ ਪ੍ਰਬੋਧ ੨]
ਜੋਤਸ਼ ਪ੍ਰਬੋਧ ੨॥]
ਭਡਲੀ ਸਟੀਕ ੨॥]
ਹਥ ਰੇਖਾ ਗਿਆਨ ੨]
ਹਥ ਰੇਖਾ ਗਿਆਨ ਵਡਾ ੫]
ਜਾਤਕ ਚਿੰਤਾਮਨੀ ੨]
ਪ੍ਰਸ਼ਨ ਚਿੰਤਾਮਨੀ ੨॥]
ਰਾਸ਼ੀ ਮਾਲਾ ॥।]
ਇਸਤਰੀ ਰਾਸ਼ੀ ਮਾਲਾ ॥।]
ਮਹੂਰਤ ਦਰਪਨ ੨]
ਦੁਰਗਾ ਪਰੀਛਾ ।=]
ਹਨੂਮਾਨ ਪਰੀਛਾ ॥]
ਨੌਗ੍ਰਹਿ ਸ਼ਾਂਤੀ ।=]
ਸ਼ੀਘਰ ਬੋਧ ੨]
ਕੇਰਲ ਪ੍ਰਸ਼ਨਾਵਲੀ ੧।]
ਵਡਾ ਭਵਿਖਤ ਦਰਪਨ ੩]
ਬਾਬਾ ਵਡਭਾਗ ਸਿੰਘ ਦੇ ਡੇਹਰੇ ਦੀ ਰਖਿਆ ਤੇ ਜੰਤਰ ਮੰਤਰ ੩]

## ਸਨਾਤਨਧਰਮੀਪੁਸਤਕਾਂ

ਸ਼ਿਵ ਪੁਰਾਨ ੧੦]
ਵੇਦਾਂਤ ਉਪਦੇਸ਼ ੪]
ਸੰਤ ਸਮਾਗਮ ਹਰੀ ਕਥਾ ੪]
ਭਗਵਤ ਗੀਤਾ ਸਟੀਕ ੨॥]
ਸ੍ਰੀ ਮਦ ਭਾਗਵਤ ੭] ਤੇ ੫॥]
ਭਗਤਾਂ ਦੀ ਕਥਾ ਭਗਤਮਾਲਾ ੫]
ਹਰੀ ਗਿਆਨ ਉਪਦੇਸ ੫]
ਬਾਲਮੀਕੀ ਰਮੈਣ ੫]
ਤੁਲਸੀ ਰਮੈਣ ੫]
ਕਥਾ ਸਤਿ ਨਰੈਣ ।≡]
ਕਥਾ ਨਾਸਕੇਤ ॥]
ਗਰਭ ਗੀਤਾ ≡]
ਗਰੜ ਪੁਰਾਣ ੨।]
ਵਸਿਸਟ ਪੁਰਾਨ ੨॥]
ਇਕਾਦਸ਼ੀ ਮਹਾਤਮ ੨]
ਮਹਾਂ ਭਾਰਤ ਵਡਾ ੮]
ਕਾਰਤਕ ਮਹਾਤਮ ੨]
ਕਥਾ ਗਨੇਸ਼ ਚੌਥ =]
ਦੁਰਗਾ ਪਾਠ =]

## ਜੰਤ੍ਰ ਮੰਤ੍ਰ ਦੇ ਪੁਸਤਕ

ਮਹਾਂ ਕਾਲੀ ਜੰਤਰ ਮੰਤਰ ੨।]
ਦੁਰਗਾ ਸ਼ਕਤੀ ੨।]
ਸ਼ਿਵ ਜੰਤ੍ਰ ਸ਼ਾਸਤਰ ੨।]
ਸੰਨਿਆਸੀ ਬਾਵਾ ਕਾ ਗੁਟਕਾ ੫]
ਲਿਖਤੀ ਇੰਦਰ ਜਾਲ ੩]

**ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

੧ ਓ ਸਤਿਗੁਰ ਪ੍ਰਸਾਦਿ ॥

ਮੇਘ ਮੁਨੀ ਜੀ ਕ੍ਰਿਤ ਜੋਤਸ਼ ਸ਼ਾਸਤਰ ਦਾ ਪ੍ਰਸਿਧ ਗ੍ਰੰਥ

# ਅਥ ਭੱਡਲੀ ਮੇਘ ਮਾਲਾ ਸਟੀਕ

## [ ਭਾਗ ਤੀਜਾ ]

(ਜਿਨਸਾਂ ਦੇ ਮੰਦਾ ਤੇਜੀ ਕਰਨ ਵਾਲੀ ਗਰੈਹ ਚਾਲ ਦੇ ਯੋਗ)

(ਟੀਕਾਕਾਰ ਜੋਤਸ਼ੀ ਪ੍ਰਤਾਪ ਸਿੰਘ ਗਯਾਨੀ)

## ਅਥ ਗ੍ਰਹਿ ਵੱਕਰੀ ਅਤੀਚਾਰ ਫਲ

ਹੁਨ ਗਰੈਹਾਂ ਦੇ ਅਤੀਚਾਰ ਤੇ ਵੱਕਰ ਹੋਨ ਦਾ ਫਲ ਲਿਖਦੇ ਹਾਂ—ਜੋ ਗਰੈਹ ਛੇਤੀ ਛੇਤੀ ਚਲਦਾ ਹੋਇਆ ਵਕਤ ਤੋਂ ਪਹਿਲਾਂ ਹੀ ਅਗਲੀ ਰਾਸ਼ੀ ਵਿਚ ਚਲਾ ਜਾਵੇ ਉਸ ਨੂੰ ਅਤੀਚਾਰ ਕਿਹਾ ਜਾਂਦਾ ਹੈ ਅਰ ਜੋ ਗ੍ਰਹਿ ਪਿਛਾਂ ਮੁੜ ਜਾਵੇ ਜਾਂ ਜਿਸ ਰਾਸ਼ੀ ਵਿਚੋਂ ਅਗੇ ਆਇਆ ਸੀ ਮੁੜ ਉਸੇ ਰਾਸ਼ੀ ਵਿਚ ਵਾਪਸ ਚਲਾ ਜਾਵੇ ਉਸ ਨੂੰ ਵਕਰੀ ਕੈਂਹਦੇ ਹਨ।

ਦੋਹਰਾ

**ਮੰਗਲ ਵਕਰੀ ਜਾਤ ਜੋ ਮੀਨ ਰਾਸ ਧਨ ਜਾਨ।**
**ਭੈਵਿਆਕੁਲ ਹੋਇਮੇਦਨੀਮਹਿੰਗੋ ਘੀਅਰਧਾਨ।੧**

ਮੰਗਲ ਗਰੈਹ ਵਕਰੀ ਹੋ ਕੇ ਜੇ ਮੀਨ ਰਾਸ਼ੀ ਜਾਂ ਧਨ ਰਾਸ਼ੀ ਵਿਚੋਂ ਮੁੜ ਜਾਵੇ ਤਾਂ ਧਰਤੀ ਭੈ ਨਾਲ ਘਬਰਾ ਜਾਵੇ ਅਰ ਘਿਓ ਕਣਕ ਚਾਵਲ ਆਦਿਕਾਂ ਦੇ ਭਾ ਤੇਜ ਹੋ ਜਾਨ ॥ ੧ ॥

**ਮੰਗਲ ਵਕ੍ਰੀ ਸ਼ੁਕਰ ਗ੍ਰਹਿ ਜਾਇ ਤ ਹੋਇ ਦੁਰਭਿਖ**
**ਛੱਤ੍ਰ ਭੰਗ ਭੈ ਸ਼ੋਕ ਕੋ ਕਹਤ ਮੇਘ ਸੁਣ ਸਿਖ ॥੨॥**

ਮੰਗਲ ਵਕਰੀ ਹੋ ਕੇ ਜੇ ਤੁਲਾ ਜਾਂ ਬ੍ਰਿਖ ਰਾਸ਼ੀ ਵਿਚ ਵਾਪਸ ਜਾਵੇ ਤਾਂ ਮੈਂਹਗਾਈ ਕਾਲ ਪੈਨ ਦਾ ਭੈ ਹੋਵੇ ਅਰ ਛਤਰ ਭੰਗ ਦਾ ਸ਼ੋਕ ਹੋਵੇ। ਮੇਖ ਮੁਨੀ ਜੀ ਅਪਨੇ ਚੇਲੇ (ਸਿਖ) ਨੂੰ ਇਹ ਫਲ ਸੁਨਾਂਦੇ ਹਨ ॥ ੨॥ (ਛਤ੍ਰ ਭੰਗ ਦੇ ਅਰਥ ਕਰਦੇ ਹਨ। ਹਕੂਮਤ ਵਿਚ ਅਦਲਾ ਬਦਲੀ ਹੋਵੇ) ਦੋਹਰਾ

**ਬੁਧ ਵਕ੍ਰੈ ਰਸ ਮਹਿੰਗਾ ਹੁਇ, ਅੰਨਘਣੋ ਜਗਹੋਇ।**
**ਗੁਰ ਵਕ੍ਰੈ ਸੁਰ ਭਿਖ ਜਗ, ਮਹਿੰਗੇ ਰਸ ਕਸ ਜੋਇ।**

ਬੁਧ ਵਕਰੀ ਹੋਵੇ ਤਾਂ ਘਿਓ ਖੰਡ ਗੁੜ ਤੇਲ ਆਦਿਕਾਂ ਦੇ ਭਾ ਵਿਚ ਤੇਜੀ ਹੋਵੇ ਤੇ ਅੰਨ ਆਦਿਕ ਮੰਦਾ ਹੋਵੇ ਅਰ ਜਦ ਬ੍ਰਹਸ-ਪਤੀ ਵਕਰੀ ਹੋਵੇ ਤਾਂ ਦੇਸ ਵਿਚ ਸੁਕਾਲ ਪਵੇ ਅਰ ਖੰਡ ਘਿਓ ਗੁੜ ਤੇਲ ਆਦਿਕਾਂ ਦੇ ਭਾ ਵਿਚ ਤੇਜੀ ਹੋਵੇ ॥ ੩ ॥

**ਮਘਾਂ ਬੀਚ ਗੁਰ ਵਕ੍ਰ ਹ੍ਵੈ, ਸੁਖੀ ਰਾਜ ਸੁਰਭਿੱਖ।**
**ਮੇਘਰਾਜ ਐਸੇ ਕਹਯੋ ਪੰਡਤ ਲੀਜਹਿ ਦਿਖ।੪।**
**ਪਾਛੈ ਫਿਰਘਰ ਆਇਗੋ ਤਉ ਮਹਿੰਗੋ ਘ੍ਰਿਤਇਖ।**
**ਇਤਨੇ ਲੱਛਣ ਇਹ ਕਹੇ ਪੰਡਿਤਲੇਹੁ ਪਰਿੱਖ।੫।**

ਮਘਾਂ ਨਛੱਤਰ ਤੇ ਬ੍ਰਹਸਪਤੀ ਵਕਰੀ ਹੋਵੇ ਤਾਂ ਰਾਜਾ ਪਰਜਾ ਸੁਖੀ ਹੋਵੇ ਹਰ ਸ਼ੈ ਮੰਦੀ ਹੋਵੇ ਸੁਕਾਲ ਹੋਵੇ। ਅਰ ਜੇ ਕਰ ਪਿਛਲੇ ਘਰ ਵਿਚ ਮੁੜ ਚਲਾ ਜਾਵੇ ਤਾਂ ਸਮਝੋ ਗੁੜ ਗੰਨਾ ਘਿਓ ਖੰਡ ਆਦਿਕਾਂ ਦੇ ਭਾ ਵਿਚ ਤੇਜੀ ਹੋਵੇਗੀ। ਮੇਘਰਾਜ ਜੀ ਕੈਂਹਦੇ ਹਨ ਹੇ

ਪੰਡਤ ਤੋ ਇਸ ਪ੍ਰਕਾਰ ਫਲ ਸਮਝ ਲਵੇ ॥ ੪—੫ ॥

**ਗਰਿਹ ਸ਼ਨਿ ਹੋਵੇ ਆਪਨੈ ਗੁਰ ਵਕ੍ਰੈ ਫਲ ਇਹ।**
**ਲਾਭ ਧਾਨ ਤੇ ਚੌਗੁਨੋ ਸੰਗ੍ਰਹ ਅੰਨ ਕਰੇਹੁ ॥ ੬ ॥**

ਜਦ ਸ਼ਨੀਚਰ ਅਪਨੀ ਮਕਰ ਜਾਂ ਕੁੰਭ ਰਾਸ਼ੀ ਵਿਚ ਹੋਵੇ ਉਸ ਵੇਲੇ ਬ੍ਰਹਸਪਤੀ ਵਕਰੀ ਹੋਵੇ ਤਾਂ ਅਨਾਜ (ਕਣਕ ਚਾਵਲ) ਤੋਂ ਬਹੁਤ ਲਾਭ ਹੋਨ ਦੀ ਆਸ ਹੈ ਇਸ ਲਈ ਅੰਨ ਦਾ ਸਟਾਕ ਰਖੋ।

**ਬ੍ਰਿਖ ਤੁਲ ਕਰਕੇ ਵੱਕ੍ਰ ਕੈ ਪਾਛੈ ਭ੍ਰਿਗ ਮੁੜ ਜਾਇ।**
**ਤੋ ਅਨੰਦ ਪਰਜਾ ਸਕਲ ਜਾਵੇ ਦੂਖ ਵਲਾਇ।੭।**

ਬ੍ਰਿਖ ਤੁਲਾ ਕਰਕ ਰਾਸ਼ੀ ਵਿਚੋਂ ਜਦ ਸ਼ੁਕਰ ਵਕਰੀ ਹੋ ਕੇ ਪਿਛਲੀ ਰਾਸ਼ੀ ਵਿਚ ਮੁੜ ਚਲਾ ਜਾਵੇ ਤਾ ਪਰਜਾ ਦੇ ਸਾਰੇ ਦੁਖ ਦੂਰ ਹੋ ਜਾਣਗੇ ਅਰ ਅਨੰਦ ਮੰਗਲਾ ਚਰਨ ਹੋਨ ਭਾਵ ਸੁਕਾਲ ਹੋ ਜਾਵੇ ਹਰ ਸ਼ੈ ਦੇ ਭਾ ਮੰਦੇ ਹੋ ਜਾਨਗੇ।

**ਜਬ ਲਗ ਵੱਕ੍ਰਉ ਹੀ ਰਹੈ ਮਹਿੰਗੋ ਘ੍ਰਿਤ ਅਰ ਤੇਲ**
**ਅੰਨ ਘਣੇ ਜਗ ਸਸਤਹੁਇ ਇਹੁ ਸੁਣ ਭ ਖੋ ਮੇਲ।**

ਜਦ ਤਕ ਸ਼ੁਕਰ ਵਕਰ ਗਤੀ (ਪੁਠੀ ਚਾਲ ਤੇ) ਰਹੇ ਘਿਓ ਅਰ ਤੇਲ ਦੇ ਭਾ ਵਿਚ ਤੇਜੀ ਰਹੇਗੀ ਪ੍ਰਤੂ ਅਨਾਜਾਂ ਦੀ ਪੈਦਾਵਾਰ ਹਛੀ ਹੋਵੇ ਜਿਸ ਕਰਕੇ ਅੰਨ ਭਾ ਸਸਤੇ ਹੋ ਜਾਣਗੇ।

**ਛੋਡ ਭਰਨ ਸ਼ਨਿ ਵਕ੍ਰ ਹ੍ਵੈ ਅਸ੍ਵਨੀ ਮਾਹਿ ਸਿਧਾਰ।**
**ਮਹਿੰਗੋ ਹੋਤ ਇਕ ਵਰਖ ਲੌ ਚੌਪਦਕੋ ਦੁਖ ਕਾਰ।੯**

ਹੁਨ ਛਨੀ ਦਾ ਫਲ ਕੈਂਹਦੇ ਹਨ ਕਿ ਜੇ ਸ਼ਨੀਚਰ ਜਦ ਮੇਖ ਰਾਸ਼ੀ ਦਾ ਹੋਵੇ ਅਰ ਵਕਤਗਤੀ ਹੋਕੇ ਭਰਨੀ ਨਛਤਰ ਤੇ ਹੁੰਦਾ

ਹੋਇਆ ਪਿਛੇ ਮੁੜ ਕੇ ਅਸ਼ਵਨੀ ਨਛਤਰ ਤੇ ਚਲਾ ਜਾਵੇ ਤਾਂ ਇਕ ਵਰੇ ਤਕ ਹਰ ਸ਼ੈ ਦੇ ਭਾ ਵਿਚ ਤੇਜੀ ਹੋ ਜਾਵੇਗੀ ਅਰ ਪਸ਼ੂਆਂ ਨੂੰ ਦੁਖ ਬੀਮਾਰੀ ਤਕਲੀਫਾਂ ਵਧ ਜਾਨਗੀਆਂ।

**ਮ੍ਰਗਸ਼ਰ ਤੇ ਸ਼ਨਿ ਵਕ੍ਰ ਹ੍ਵੈ ਜਾਵੇ ਰੋਹਿਨ ਮਾਹਿ।**
**ਖੇਤੀ ਜਗਮਹਿ ਹੁਇਘਣੀ ਰਸਕਸ ਸਸਤੋ ਨਾਹਿ।**

ਜੇ ਸ਼ਨੀ ਵਕਰੀ ਹੋਕੇ ਮ੍ਰਿਗਸ਼ਰ ਨਛੱਤਰ ਨੂੰ ਛਡ ਕੇ ਰੋਹਨ ਤੇ ਮੁੜ ਵਾਪਸ ਚਲਾ ਜਾਵੇ ਤਾਂ ਖੇਤੀਆਂ ਦੀ ਪੈਦਾਵਾਰ ਬਹੁਤ ਹੋਵੇ ਪ੍ਰੰਤੂ ਘਿਓ ਖਡ ਗੁੜ ਤੇਲ ਤਿਲ ਦੇ ਭਾ ਵਿਚ ਤੇਜੀ ਰਹੇਗੀ ਹੋਰ ਪਦਾਰਥਾਂ ਦੇ ਭਾ ਮੰਦੇ ਹ ਜਾਨਗੇ ॥੧੦॥

**ਸ਼ਨਿ ਵੱਕ੍ਰੀ ਜੋ ਮਘਾਂ ਤੇ ਜਾਇ ਸ਼ਲੇਖਾਂ ਮਾਹਿ।**
**ਕਣਕਘ੍ਰਿਤਸਾਲਮਹਿਘਟੈਬਹੁਜਨਮਾਂਗਹਿਤਾਂਹਿ।**

ਜਦ ਸਨੀਚਰ ਮਘਾਂ ਤੋਂ ਵਕਰ ਹੋਕੇ [ਪਿਛੇ ਮੁੜ ਕੇ ਸਲੇਖਾਂ ਤੇ ਚਲੇ ਜਾਵੇ ਤਾਂ ਸਮਝ ਸਾਲ ਭਰ ਕਣਕ ਤੇ ਘਿਓ ਦੀ ਮੰਗ ਬਹੁਤ ਵਧ ਜਾਵੇਗੀ ਭਾ ਤੇਜ ਰੈਹਨਗੇ ,।

**ਕੰਨਿਆ ਮੀਨੈ ਵਕ੍ਰ ਕੈ ਸ਼ਨਿ ਜਾਵੈ ਜਾਂ ਰਾਸ।**
**ਰਾਜਯੁਧਦੁਰਭਿਖ ਬਹੁ ਜਗ ਕਾ ਕਰਤਬਿਨਾਸ।੧੨**

ਜਦ ਕਦੀ ਐਸਾ ਜੋਗ ਬਣੇ ਕਿ ਸ਼ਨੀਚਰ ਕੰਨਿਆਂ ਵਿਚੋਂ ਮੁੜ ਕੇ ਸਿੰਘ ਰਾਸ਼ੀ ਤੇ ਜਾਵੇ ਜਾਂ ਮੀਨ ਰਾਸ਼ੀ ਨੂੰ ਛਡਕੇ ਕੁੰਭ ਰਾਸ਼ੀ ਵਿਚ ਜਾਵੇ ਤਾਂ ਸਮਝੋ ਕਿ ਇਸ ਦਾ ਫਲ ਹਛਾ ਨਹੀਂ ਹੋਵੇਗਾ। ਹਰ ਸ਼ੈ ਵਿਚ ਤੇਜੀ ਹੋ ਜਾਵੇਗੀ ਅਰ ਬੀਮਾਰੀ ਪਵੇ ਜਾਂ ਦੁਨੀਆਂ ਵਿਚ ਜੰਗ ਲਗਨ ਦਾ ਭੈ ਹੋਵੇਗਾ। ਜਿਸ ਕਰ ਕੇ ਪਰਜਾ ਵਿਚ ਮੌਤਾਂ ਬਹੁਤ ਹੋਣ।

**ਚੌਪਈ—ਉਤ੍ਰਾ ਕੇ ਸ਼ਨਿ ਵੱਕ੍ਰ ਕੈ ਜਾਇ । ਪੂਰਬਾ ਖਾੜਾ ਮੈਂ ਠਹਿਰਾਇ ॥ ਪਛੱਮ ਦੇਸ ਕਰਹਿ ਦੁਰ-ਭਿਖ ॥ ਆਛੇ ਲੋਗੋ ਕੋ ਬਹੁ ਦੁਖ ॥ ੧੩ ॥**

ਉਤਰਾ ਖਾੜਾ ਨਛਤਰ ਤੋਂ ਵਕਰੀ ਹੋਕੇ ਜੇ ਕਰ ਸ਼ਨੀਚਰ ਪੂਰਬ ਖਾੜਾ ਤੇ ਚਲਾ ਜਾਵੇ ਤਾਂ ਪੱਛਮ ਦਿਸ਼ਾ ਵਲ ਕਾਲ ਪਵੇ ਅਰ ਪਛਮ ਵਲ ਧਨੀ ਲੋਕਾਂ ਨੂੰ ਦੁਖ ਪਹੁੰਚੇ ।

**ਸੁਰ ਗੁਰ ਗ੍ਰਹਿਸ਼ਨਿ ਵਕ੍ਰ ਕੈ ਆਪਣੇ ਘਰਮਹਿਹੋਇ ਕਣਕ ਤੇਲ ਤਿਲ ਮਹਿੰਗ ਹੋਇਨਵਮਾਸੈ ਲੌਜੋਇ।**

ਦੇਵਤਿਆਂ ਦੇ ਗੁਰੂ ਜੋ ਬ੍ਰਹਸਪਤੀ ਹੈ ਤਿਸ ਦਾ ਘਰ ਮੀਨ ਰਾਸ਼ੀ ਹੈ ਜਦ ਮੀਨ ਰਾਸ਼ੀ ਵਿਚੋਂ ਸ਼ਨੀਚਰ ਵਕਰੀ ਹੋ ਕੇ ਮੁੜ ਅਪਨੇ ਘਰ ਕੁੰਭ ਰਾਸ਼ੀ ਵਿਚ ਜਾਵੇ ਤਾਂ ਕਨਕ ਤੇਲ ਤਿਲ ਆਦਿ ਦੇ ਭਾ ਨੌ ਮਹੀਨੇ ਤਕ ਤੇਜ ਰੈਹਨਗੇ ॥੧੪।

**ਅਤੀਚਾਰ ਜੋ ਸੋਮ ਗ੍ਰਹਿ ਹੋਵੈ ਤਉ ਦੁਰਭਿੱਖ । ਰਾਜਾ ਪਾਵੈ ਸੁਖ ਘਣਾ ਕੋਇ ਨ ਦੁਖੀਆ ਵਿਖ੧੫**

ਕੋਈ ਸ਼ੁਭ ਗਰੈਹ (ਬੁਧ, ਸ਼ੁਕਰ, ਬ੍ਰਹਸਪਤ) ਜਦ ਤੇਜ ਚਾਲ ਚਲਦਾ ਹੋਇਆ ਅਪਨੀ ਮਿਆਦ ਤੋਂ ਪੈਹਲਾਂ ਹੀ ਅਗਲੀ ਰਾਸ਼ੀ ਵਿਚ ਪਹੁੰਚ ਜਾਵੇ ਤਾਂ ਉਸ ਦਾ ਫਲ ਇਹ ਜਾਨਣਾ ਜੋ ਅਨਾਜਾਂ ਦੇ ਭਾ ਵਿਚ ਤੇਜੀ ਹੋ ਜਾਵੇਗੀ ਪਰੰਤੂ ਇਸ ਮੈਹਗਾਈ ਦੀ ਪਰਵਾ ਕੋਈ ਨਹੀਂ ਕਰੇਗਾ, ਰਾਜਾ ਪਰਜਾ ਸਭ ਖੁਸ਼ੀ ਰਹਿਣਗੇ ਕੋਈ ਦੁਖੀ ਨਹੀਂ ਹੋਵੇਗਾ ॥੧੫॥

**ਅਤੀਚਾਰ ਗ੍ਰਹ ਕਰੂਰ ਜੋ ਪਾਵਤ ਜੋ ਜਗ ਸੁਖਯ ।**

**ਸੁਰਭਿਖ ਹੁਇ ਧਨ ਧਾਨ ਕੋ ਕੋਇ ਨ ਜਗ ਮੇਂ ਦੂਖਯ**

ਇਸੇ ਤਰ੍ਹਾਂ ਜੇ ਕੋਈ ਕਰੂਰ (ਪਾਪੀ) ਗਰੈਹ (ਸ਼ਨੀ ਮੰਗਲ) ਤੇਜ ਚਾਲ ਚਲ ਕੇ ਜਲਦੀ ਹੀ ਅਗਲੀ ਰਾਸ਼ੀ ਵਿਚ ਪਹੁੰਚ ਜਾਵੇ ਤਾਂ ਸਭ ਸ਼ੈਆਂ ਦੇ ਭਾ ਮੰਦੇ ਹੋ ਜਾਣਗੇ ਜਗਤ ਵਿਚ ਸਭ ਪਾਸੇ ਸੁਖ ਹੀ ਸੁਖ ਹੋਵੇਗਾ ਕੋਈ ਦੂਖੀ ਨਜਰ ਨਹੀਂ ਆਵੇਗਾ ॥ ੧੬ ॥

**ਅਤੀਚਾਰ ਸ਼ਨਿ ਜਾਵਹੀ ਵਕ੍ਰੀ ਗੁਰ ਤਉ ਜਾਨ ।**
**ਨਵੈਂ ਖੰਡ ਸੁਰਭਿਖ ਹੋਇ ਰਾਜ ਭੋਗ ਹੋਇ ਆਨ ੧੭**

ਜਦ ਸ਼ਨੀਚਰ ਅਤੀਚਾਰ (ਤੇਜ਼) ਚਾਲ ਨਾਲ ਕਿਸੇ ਅਗਲੀ ਰਾਸ਼ੀ ਵਿਚ ਚਲਾ ਜਾਵੇ ਅਰ ਉਦੋਂ ਹੀ ਵਕਰੀ ਚਾਲ ਨਾਲ ਬ੍ਰਹਸ-ਪਤੀ ਪਿਛਲੀ ਰਾਸ਼ੀ ਵਿਚ ਜਾਵ (ਨਵਾਂ ਖੰਡਾਂ ਵਿਚ) ਸਭ ਪਾਸੇ ਸੁਕਾਲ ਹੋਵੇ ਰਾਜਾ ਪ੍ਰਜਾ ਸੁਖੀ ਵਸਨ ।

**ਵਕਰੈ ਗ੍ਰਹਿ ਜੋ ਕਰੂਰ ਹੀ ਸੋਮ ਜਾਇ ਅਤਿਚਾਰ ।**
**ਦੁਰਭਿਖ ਵਿਗ੍ਰਹ ਰਾਜ ਕੋ ਅਗਨਿ ਘਣੋ ਭੈਕਾਰ ੧੮**

ਜੇ ਕਰੂਰ [ਅਸ਼ੁਭ] ਗਰੈਹ ਵਕਰੀ (ਪੁਠੀ ਚਾਲ ਵਿਚ] ਹੋ ਜਾਵੇ ਅਰ ਸੋਮ (ਸ਼ੁਭ) ਗਰਹ ਅਤੀਚਾਰ ਗਤੀ (ਤੇਜ ਚਾਲ ਵਿਚ) ਹੋਵੇ ਤਾਂ ਹਰ ਸ਼ੈ ਵਿਚ ਤੇਜੀ ਮੈਹਗਾਈ ਜੋਰ ਪਕੜੇਗੀ ਅਰ ਅਗਨੀ ਦੇਵਤਾ ਦਾ ਭੀ ਭੈ ਹੋਵੇਗਾ ।

**ਚੌਪਈ ॥ ਕਰੂਰ ਵਕਰਕੇ ਕਰੂਰ ਸੁਭਾਇ ॥ ਸੋਮ ਵਕਰਕੈ ਸ਼ੁਭ ਜਗ ਬਾਇ ॥ ਅਰਘ ਦੀਪ ਕੋ ਭਾਖੀ ਬਾਨ । ਮੇਘ ਮਾਲ ਮੇਘੇ ਬਖਯਾਨ ॥ ੧੯ ॥**

ਅਰਘ ਦੀਪਕ ਗਰੰਥ ਵਿਚ ਅਰ ਮੇਘ ਮਾਲ ਵਿਚ ਮੇਘ

ਜੀ ਨੇ ਭੀ ਇਹੀ ਲਿਖਿਆ ਹੈ ਕਿ ਖੋਟਾ ਗਰੈਹ ਜਦ ਵਕਰੀ ਹੋਵੇ ਤਾਂ ਖੋਟਾ ਫਲ ਕਰੇਗਾ ਜੇ ਸ਼ੁਭ ਗਰੈਹ ਵਕਰੀ ਹੋਵੇਗਾ ਤਾਂ ਸ਼ੁਭ ਫਲ ਕਰੇਗਾ।

## ਅਬ ਰਾਸਾਂ ਵਿਚ ਗ੍ਰੈਹਾਂ ਕਾ ਵਿਚਾਰ

**ਪਹਰਾ ਛੰਦ—ਰਵਿ ਕੁਜ ਰਾਹੁ ਸ਼ਨਿਚਰ ਰਾਸਹਿ ਏਕ ਮੈਂ ॥ ਤੌ ਪੂਰਬ ਕਾ ਦੇਸ਼ ਬਿਨਾਸੇ ਇਕਦਮੈ ॥ ਮੰਗਲ ਬੁਧ ਰਵਿ ਰਾਹੂ ਸ਼ਨੀਚਰ ਸਸਿ ਕਹੋ ॥ ਏਕ ਰਾਸ਼ ਜੇ ਹੋਇ ਤੌ ਨ੍ਰਿਪ ਬਿਨਾਸ ਹੋ ॥੨੦॥**

ਜੇ ਕਦੀ ਇਹ ਯੋਗ ਬਣ ਜਾਵੇ ਕਿ ਇਕ ਰਾਸ ਵਿਚ ਸੂਰਜ ਮੰਗਲ ਰਾਹੂ ਸ਼ਨੀਚਰ ਹੋਨ ਤਾਂ ਇਸ ਦਾ ਫਲ ਪੂਰਬ ਦਿਸ਼ਾ ਵਲ ਹੋਵੀਗਾ। ਅਸ਼ਾਂਤੀ ਰਹੇ। ਅਰ ਜੇ ਕਦੀ ਇਹ ਯੋਗ ਬਨ ਜਾਵੇ ਕਿ ਇਕ ਰਾਸ਼ੀ ਵਿਚ ਮੰਗਲ ਬੁਧ ਸੂਰਜ ਰਾਹੂ ਸ਼ਨੀਚਰ ਚੰਦਰਮਾਂ [ਛੀ ਗ੍ਰਹਿ] ਕਠੇ ਹੋ ਜਾਨ ਤਾਂ ਕਿਸ ਰਾਜੇ ਦੀ ਮੌਤ ਹੋ ਜਾਵੇਗੀ।

**ਕੁਜ ਸ਼ਸ਼ਿ ਰਾਹੁ ਸ਼ਨੀਚਰ ਗੁਰ ਇਕ ਰਾਸ ਹੀ।**
**ਰਾਜ ਭੰਗ ਹੋਇ ਜਾਤ ਜੋ ਦੇਸ ਬਿਨਾਸ ਹੀ ॥**
**ਭੌਮ ਗੁਰ ਰਵਿ ਰਾਹੁ ਸ਼ਨਿਚਰ ਰਾਸ ਇਕ।**
**ਧਰਨੀ ਮੈ ਹੋਇ ਮ੍ਰਤ, ਰਾਜ ਕੋ ਨਾਸ ਠਿਕ ॥੨੧॥**

ਜੇ ਕਦੀ ਇਹ ਯੋਗ ਬਨ ਜਾਵੇ ਕਿ ਇਕ ਰਾਸ਼ੀ ਵਿਚ ਮੰਗਲ ਚੰਦਰਮਾਂ ਰਾਹੂ ਸਨੀਚਰ ਤੇ ਬ੍ਰਹਸਪਤ [ਪੰਜ ਗ੍ਰਹਿ] ਅਕਠੇ ਹੋ ਜਾਨ ਤਾਂ ਇਸ ਦਾ ਫਲ ਜਾਨਣਾ ਕਿ ਉਸ ਸਾਲ ਵਿਚ ਫਸਲਾਂ ਨਾ ਹੋਣ ਕਰਕੇ ਜਾਂ ਕਿਸੇ ਹੋਰ ਕਾਰਨ ਕਰਕੇ ਦੇਸ ਵਿਚ ਕਾਲ ਪੈ ਜਾਵੇਗਾ।

ਹਰ ਸ਼ੈ ਮੈਂਹਗੀ ਹੋ ਜਾਵੇ। ਮੌਤਾਂ ਬਹੁਤ ਹੋਣ ਅਰ ਰਾਜ ਹਕੂਮਤ ਵਿਚ ਤਬਦੀਲੀਆਂ ਹੋਣ।

**ਮੰਗਲ ਭ੍ਰਿਗ ਰਵਿ ਰਾਸ ਇਕ ਮੈਂਹਗਾ ਹੋਵੈ ਅੰਨ।**
**ਤੇਲ ਘੀਉ ਰਸ ਅਲਪ ਹੋਇ ਵਿਗ੍ਰਹ ਦੇਸ ਜਮੰਨ।**

ਮੰਗਲ ਸ਼ੁਕਰ ਸੂਰਜ ਜਦ ਇਨ੍ਹਾਂ ਤਿਨ੍ਹਾਂ ਗਰੈਹਾਂ ਦਾ ਯੋਗ ਹੋ ਜਾਵੇ ਤਾਂ ਅੰਨ ਦਾ ਭਾ ਤੇਜ ਹੋ ਜਾਂਦਾ ਹੈ ਅਰ ਤੇਲ ਘਿਓ, ਖੰਡ ਗੁੜ ਆਦਿਕ ਦੀ ਪੈਦਾ ਵਾਰ ਥੋੜੀ ਹੁੰਦੀ ਹੈ ਅਰ ਦੁਨੀਆਂ ਵਿਚ ਵਿਗ੍ਰਹ (ਜੰਗ ਜਾਂ ਫ਼ਸਾਦ) ਦਾ ਭੈ ਹੁੰਦਾ ਹੈ॥੨ ॥

**ਚੌਪਈ—ਸਿੰਘ ਰਾਸ ਬੁਧ ਗੁਰ ਜੇ ਇੰਦ। ਛੱਤ੍ਰ ਭੰਗ ਅਰ ਮਰਤ ਨਰਿੰਦ੍ਰ। ਕਸ਼ਟ ਹੋਤ ਜਗ ਸਾਰੇ ਮਾਹਿ। ਕਹੀ ਬਾਤ ਜੋ ਝੂਠੀ ਨਾਹਿ॥ ੨੩ ॥**

ਸਿੰਘ ਰਾਸ਼ੀ ਵਿਚ ਜੇ ਕਦੀ ਬ੍ਰਹਸਪਤੀ ਬੁਧ ਅਰ ਚੰਦਰਮਾ ਦਾ ਯੋਗ ਹੋ ਜਾਵੇ ਤਾਂ ਜਾਂ ਕਿਸੇ ਰਾਜੇ ਦੀ ਮ੍ਰਿਤੂ ਹੋ ਜਾਂਦੀ ਹੈ ਜਾਂ ਕੋਈ ਕਸ਼ਟ ਦੁਨੀਆਂ ਵਿਚ ਪੈਦਾ ਹੋ ਜਾਂਦਾ ਹੈ।

**ਰਵਿ ਬੁਧ ਭ੍ਰਿਗ ਇਕ ਰਾਸ ਜੋ ਰਾਜ ਭੰਗ ਉਤਪਾਤ**
**ਧਨੀ ਪਾਵਤ ਕਸ਼ਟ ਕੋ ਵੈਰੀ ਹੋਵਤ ਭਰਾਤ।੨੪।**

ਜਦ ਸੂਰਜ ਸ਼ੁਕਰ ਬੁਧ ਇਕ ਰਾਸ ਵਿਚ ਹੋਵਨ ਤਾਂ ਉਤ-ਪਾਤ ਹੋਵਨ ਭਾਵ ਖੋਟੇ ਫਲ ਹੋਵਨ ਭਰਾ ਭਰਾ ਦਾ ਵੈਰੀ ਹੋ ਜਾਵੇ।

**ਰਵਿ ਸ਼ੁਕਰ ਅਰ ਰਾਹਿ ਸ਼ਨ ਸਭ ਹੋਵਹਿ ਇਕਰਾਸ**
**ਘਰ ਘਰ ਮੰਗਲ ਚਾਰ ਨਿਤਪਰਜਾ ਸੁਖਨਿ ਵਾਸ੨੫**

ਸੂਰਜ ਸ਼ੁਕਰ ਅਰ ਰਾਹੂ ਤੇ ਸ਼ਨੀ ਜੇ ਇਕ ਰਾਸ ਵਿਚ ਹੋਵਨ

ਤਾਂ ਪਰਜਾ ਸੁਖੀ ਹੋਵੇ (ਨੋਟ—ਇਹ ਫਲਾਦੇਸ਼ ਭੀ ਗਲਤ ਜਾਪਦਾ ਹੈ ਕਿਉਂਕਿ ਸੂਰਜ ਰਾਹੂ ਸ਼ਨੀ ਦਾ ਯੋਗ ਆਪੋ ਵਿਚ ਦੁਸ਼ਮਨ ਹਨ ਇਸ ਲਈ ਸ਼ੁਭ ਫਲ ਨਹੀਂ ਦੇ ਸਕਦੇ । ਹਿੰਦੀ ਦੀ ਭਡਲੀ ਵਿਚ ਇਸ ਦੋਹਰੇ ਦੀ ਇਕੋ ਤੁਕ ਹੈ ਅਰ ਇਕ ਰਾਸ ਦੀ ਥਾਂ ਸਮ ਰਾਸ ਲਿਖਿਆ ਹੈ ।

**ਚੌਪਈ—ਰਾਹੂ ਗੁਰੁ ਰਵਿ ਬੁਧ ਜੋ ਕੇਤ ॥ ਜੋ ਹੋਵਹਿ ਇਹ ਇਕਸੈ ਖੇਤ॥ਸਰਬ ਸੁਖੀ ਨਰ ਹੋਵਹਿ ਮਹੀ ॥ ਬਿਆਸ ਰਕੀਸ਼ਰ ਐਸੇ ਕਹੀ ॥੨੬॥**

ਰਾਹੂ ਬ੍ਰਹਸ਼ਪਤੀ ਸੂਰਜ ਤੇ ਬੁਧ ਜੇ ਇਕ ਰਾਸ਼ੀ ਵਿਚ ਹੋਵਨ ਤਾਂ ਬਿਆਸ ਰਿਖੀ ਜੀ ਕੈਂਹਦੇ ਹਨ ਪ੍ਰਿਥਵੀ ਤੇ ਸਭ ਲੋਕ ਸੁਖੀ ਹੋਵਨ ।

**ਭੌਮ ਸ਼ਨਿਸਚਰ ਜੀਵ ਭ੍ਰਿਗ ਏਕ ਰਾਸ ਜੇ ਆਇ।**
**ਅੰਨ ਮਹਿੰਗੋ ਸੋ ਅਲਤ ਜਲ ਬਿਨਸੈਗੋ ਨਰਰਾਇ।**

ਮੰਗਲ ਸ਼ਨੀ ਬ੍ਰਹਸਪਤ ਸ਼ੁਕਰ ਜੇ ਇਕ ਰਾਸ ਵਿਚ ਹੋਵਨ ਤਾਂ ਅੰਨ ਆਦਿਕਾਂ ਦੇ ਭਾ ਤੇਜ ਹੋਵਨ ਅਰ ਵਰਖਾ ਘਟ ਹੋਵੇ ਅਰ ਰਾਜਾ ਪਰਜਾ ਦੁਖੀ ਹੋਵਨ । ਅਰ ਕਿਸੇ ਰਾਜੇ ਦੀ ਮੌਤ ਹੋਵੇ ।

**ਭਾਨ ਜੀਵ ਇਕ ਰਾਸ ਮੇਂ ਪਾਛੈ ਮੰਗਲ ਆਇ।**
**ਛਤ੍ਰ ਭੰਗ ਨਹਿ ਦਾਦਰਾ ਨਦੀ ਕੂਪ ਸੁਕ ਜਾਇ॥**

(ਇਹ ਦੋਹਰਾ ਹਿੰਦੀ ਭਡਲੀ ਵਿਚ ਨਹੀ ਹੈ) ਸੂਰਜ ਬ੍ਰਹਸਪਤ ਇਕ ਰਾਸ ਵਿਚ ਹੋਵਨ ਪਿਛੋਂ ਮੰਗਲ ਆ ਮਿਲੇ ਤਾਂ ਨਦੀਆਂ ਵਿਚ ਡਡੂ ਆਦਿਕ ਨਜਰ ਨਾ ਆਵਨ ਅਰ ਖੂਹ ਸੁਕ ਜਾਨ । ਭਾਵ ਵਰਖਾ ਦੀ ਤੋਟ ਰਹੇ । ਕੋਈ ਹਕੂਮਤ ਬਦਲੇ ।

**ਰਵਿਭ੍ਰਿਗੁਕੁਜਸਸਿਏਕਠੇਸਨਿ ਕੇ ਗ੍ਰਹਇਕਰਾਸ।**
**ਛਤ੍ਰ ਭੰਗ ਉਤਪਾਤ ਹੈ ਕਰ ਹੈ ਦੇਸਹਿ ਨਾਸ ॥**

[ਇਹ ਦੋਹਰਾ ਭੀ ਹਿੰਦੀ ਭਡੱਲੀ ਵਿਚ ਨਹੀਂ ਹੈ] ਅਰਥ ਸੂਰਜ ਸ਼ੁਕਰ ਮੰਗਲ ਚੰਦਰਮਾਂ ਜੇ ਮਕਰ ਜਾਂ ਕੁੰਭ ਰਾਸ ਵਿਚ ਅਕਠੇ ਹੋਵਨ ਤਾਂ ਉਤਪਾਤ ਆਦਿਕ ਹੋਨ। ਰਾਜ ਬਨਤ, ਨਵੀਂ ਬਨੇ। ਇਹ ਫਲ ਭੀ ਗਰੰਥ ਕਰਤਾ ਨੇ ਬਹੁਤ ਸਾਰਾ ਵਧਾ ਕੇ ਲਿਖਿਆ ਹੈ ਕਿਉਂਕਿ ਕਈ ਵਾਰੀ ਮਕਰ ਕੰਭ ਵਿਚ ਮਾਘ ਫਗਨ ਦੇ ਮਹੀਨੇ ਸ਼ੁਕਰ ਮੰਗਲ ਸੂਰਜ ਦਾ ਯੋਗ ਹੋ ਗਿਆ ਹੈ ਪਰ ਐਸਾ ਫਲ ਦੇਖਨ ਵਿਚ ਘਟ ਆਇਆ ਹੈ ਹਾਂ ਅਨਾਜਾਂ ਦੇ ਭਾ ਵਿਚ ਤੇਜੀ ਹੋ ਸਕਦੀ ਹੈ ਜਾਂ ਕੋਈ ਬੀਮਾਰੀ ਆਦਿ ਦਾ ਭੈ ਹੋ ਸਕਦਾ ਹੈ।

ਅਥ ਗੋਲ ਯੋਗ—ਦੋਹਿਰਾ ॥

**ਬਿਨਾ ਸੁਕਰ ਜੇ ਖਟ ਗ੍ਰਹੀ ਏਕ ਰਾਸ ਮਹਿ ਆਇ।**
**ਗੋਲ ਯੋਗ ਇਹ ਆਖੀਏ ਛਤ੍ਰਹ ਭੰਗਕਰਾਇ।੨੯**

ਨੌਵਾਂ ਗਰੈਹਾਂ ਵਿਚੋਂ ਕੋਈ ਛੀ ਗਰੈਹ ਕਿਸੇ ਇਕ ਰਾਸ਼ੀ ਵਿਚ ਅਕਠੇ ਹੋ ਜਾਨ ਪਰ ਸ਼ੁਕਰ ਉਨਾਂ ਵਿਚ ਨਾ ਹੋਵੇ ਇਸ ਨੂੰ ਗੋਲ ਯੋਗ ਆਖਦੇ ਹਨ ਇਸ ਦਾ ਫਲ ਕਿਸੇ ਰਾਜੇ ਦੀ ਮੌਤ ਹੋਵੇ ਜਾਂ ਕੋਈ ਗਦੀ ਤੋਂ ਉਤਾਰਿਆ ਜਾਵੇ। ਜਾਂ ਹਕੂਮਤ ਵਿਚ ਅਦਲ ਬਦਲ ਹੋਵੇ। ਅਗੇ ਹੋਰ ਫਲ ਦਸਦੇ ਹਨ:—

**ਭੂਪਤਿ ਪਰਜਾ ਸਭ ਮਰਤ ਧਰਨੀ ਸਭੀ ਡੋਲਾਇ।**
**ਪਰਤ ਨਹੀ ਘਨ ਜਗਤ ਮੇਂ ਹਾਹਾਕਾਰਕਰਾਇ** ੯

ਗੋਲ ਯੋਗ ਦਾ ਹੋਰ ਫਲ ਲਿਖਦੇ ਹਨ ਕਿਸੇ ਰਾਜੇ ਚੀ ਮੌਤ ਹੋਵੇ ਜਾਂ ਬੀਮਾਰੀ ਪਵੇ ਜਾਂ ਭੁਚਾਲ ਨਾਲ ਮਨੁਖਾਂ ਦਾ ਨੁਕਸਾਨ

ਹੋਵੇ ਵਰਖਾ ਨਹੀਂ ਹੋਵੇ ਜਾਂ ਮੈਂਹਗਾਈ [ਕਾਲ] ਹੋਵੇ ਐਸੇ ਕਿਸੇ ਕਾਰਨ ਕਰਕੇ ਲੋਕ ਦੁਖੀ ਹੋਵਨ।

ਨੋਟ—ਜਾਪਾਨ ਵਿਚ ਤੇ ਬਿਹਾਰ ਵਿਚ ਸੰਮਤ ੧੯੯੦ ਵਿਚ ਭੁਚਾਲ ਆਇਆ ਸੀ ਉਦੋਂ ਖਟ ਗਰੈਹੀ ਮਕਰ ਰਾਸ਼ੀ ਵਿਚ ਕਠੀ ਹੋਈ ਸੀ ਪਰ ਉਥੇ ਸ਼ੁਕਰ ਨਾਲ ਸੀ। ਕਾਫੀ ਨੁਕਸਾਨ ਹੋਇਆ ਸੀ।

**ਮੰਗਲ ਸ਼ਨਿ ਵਕ੍ਰੈ ਦੁਈ, ਜਗਤ ਪੀਰ ਸਭ ਥਾਇ**
**ਅਲਪ ਮੇਂਹ ਦੁਖ ਰਾਜਕੋ ਘਣੀ ਚਲਤ ਜਗਵਾਇ**

ਜਦ ਮੰਗਲ ਤੇ ਸ਼ਨੀ ਦੋਨੋਂ ਅਕਠੇ ਵਕਰੀ ਹੋਨ ਤਾਂ ਜਗਤ ਵਿਚ ਬੀਮਾਰੀ ਦਾ ਭੈ ਹੋਵੇ ਅਰ ਵਰਖਾ ਥੋੜੀ ਝਖੜ ਹਨੇਰੀਆਂ ਜ਼ਿਆਦਾ ਵਗਨ ਰਾਜ ਵਿਚ ਅਸ਼ਾਂਤੀ ਰਹੇ। ੩੦।

ਕਰਤਰੀ ਯੋਗ

**ਚੌਪਈ—ਮੰਗਲ ਸ਼ਨਿ ਅਰ ਤੀਜੇ ਰਾਹ। ਏਕ ਰਾਸ ਮੇਂ ਕਰਤ ਨਿਗਾਹਿ। ਜੋਗ ਕਰਤਰੀ ਇਸਕਾ ਨਾਮ। ਕਰਤਤ ਜਗ ਕੋ ਇਸਕਾ ਕਾਮ ॥੨੧॥**

ਸ਼ਨੀਚਰ ਮੰਗਲ ਅਰ ਰਾਹੂ ਇਕ ਰਾਸ਼ੀ ਵਿਚ ਇਕਠੇ ਹੋਨ ਜਾਂ ਇਨਾਂ ਦੀ ਦ੍ਰਿਸ਼ਟੀ ਕਿਸੇ ਇਕ ਰਾਸ਼ ਤੇ ਪੈਂਦੀ ਹੋਵੇ ਤਾਂ ਇਸ ਯੋਗ ਦਾ ਨਾਮ ਕਰਤਰੀ ਯੋਗ ਹੈ। ਇਸ ਦਾ ਕੰਮ ਕਤਰਨਾ ਹੈ। ਇਹ ਯੋਗ ਕਈ ਸਾਲਾਂ ਪਿਛੋਂ ਬਨਦਾ ਹੈ। ਅਗਲੀ ਚੋਪਈ ਵਿਚ ਇਸ ਯੋਗ ਦਾ ਹੋਰ ਫਲ ਲਿਖਿਆ ਹੈ।

**ਚੌਪਈ ॥ ਜਗਨਿ ਕਰੈ ਖੰਡੇ ਕੀ ਧਾਰ। ਜਹ ਤਹ ਹੋਵੈ ਮਾਰੋ ਮਾਰ। ਪਰਤ ਨ ਘਨ ਉਪਜਤ ਨਹਿ**

ਧਾਨ । ਧਰਮ ਦਾਨ ਜਗ ਕਰਹੈ ਹਾਨ ।।੨੨।।

ਕਰਤਰੀ ਯੋਗ ਦਾ ਫਲ ਹੋਰ ਦਸਦੇ ਹਨ ਵਰਖਾ ਨਾ ਹੋਨ ਕਰਕੇ ਫਸਲਾਂ ਨੂੰ ਨੁਕਸਾਨ ਪਹੁੰਚੇ ਲੋਕ ਧਰਮ ਕਾਰਜ ਦਾਨ ਪੂਜਾ ਵਲ ਧਿਆਨ ਘਟ ਦੇਨ ਤੇ ਹੋਰ ਭੀ ਖੋਟੇ ਫਲ ਹੋਨ । ਭਾਵ ਦੁਨੀਆਂ ਵਿਚ ਜੰਗ ਜਾਂ ਫਸਾਦ ਦੇ ਕਾਰਨ ਮੰਤਾਂ ਹੋਨ । ਅਰ ਅੰਨ ਭਾ- ਤੇਜ ਹੋਣ ।

ਅਥ ਵਰਖਾ ਅਯੋਗ

## ਬਾਰਸ਼ ਨ ਹੋਨ ਦੇ ਯੋਗ ਲਿਖਦੇ ਹਨ

ਆਗੇ ਸਯੰਦ ਨਭ ਪੁਸ਼ਤ ਪਾਛੇ ਰਥ ਹੈ ਭਾਨ ।
ਘਨ ਊਨ ਵਿਯੋਹੀ ਰਹੈ ਤਰਸੈ ਜਲ ਕੌ ਧਾਨ ।੩੩

ਪ੍ਰਿਥਵੀ ਦਾ ਪੁਤ੍ਰ [ਮੰਗਲ] ਤਾਂ ਅਗੇ ਹੋਵੇ ਅਰ ਉਸਦੇ ਪਿਛੇ ਸੂਰਜ ਦਾ ਰਥ ਹੋਵੇ ਤਾਂ ਵਰਖਾ ਦੀ ਤੋਟ ਰਹੇ ਅਨਾਜਾਂ ਦੀਆਂ ਫ਼ਸਲਾਂ ਪਾਣੀ ਨੂੰ ਤਰਸਨ । ਬਦਲ ਆਕੇ ਖਾਲੀ ਚਲੇ ਜਾਣ ।

ਜਬ ਲਗ ਪਾਛੈ ਨ ਪਰਤ ਰਵਿ ਤੇ ਮੰਗਲ ਰਾਸ ।
ਤਬ ਲਗਪਰਤ ਨ ਬਿੰਦ ਨ ਮੁੜੇ ਤੌਘਣਹਬਿਨਾਸ

ਜਦ ਤਕ ਮੰਗਲ ਸੂਰਜ ਤੋਂ ਪਿਛੇ ਨ ਹੋਵੇ ਤਦ ਤਕ ਵਰਖਾ ਨ ਹੋਵੇ ਜੇ ਅਗੇ ਹੀ ਅਗੇ ਮੰਗਲ ਤੁਰੀ ਜਾਵੇ ਤਾਂ ਫਸਲਾਂ ਨੂੰ ਨੁਕਸਾਨ ਪਹੁੰਚੇ ।। ੩੪ ।।

ਅਬ ਅਰਘ ਕਾਂਡ ਸੰਕ੍ਰਾਂਤ ਫਲ

## ਸੰਗ੍ਰਾਂਦ ਤੋਂ ਮੰਦਾ ਤੇਜੀ ਦੇ ਫਲ ਦਾ ਵਿਚਾਰ

--o--

**ਮੇਖ ਸੰਕ੍ਰਾਂਤੇ ਭਾਨ ਹੋਇ, ਸਸਿ ਹੋਵੈ ਤੁਲ ਮਾਂਹਿ।**
**ਦੁਗਨ ਲਾਭ ਚਹੁ ਮਾਸਮਹਿ ਸਭਧਾਨਹ ਤੇ ਖਾਂਹਿ।**

ਵਸਾਖ ਸੰਗਰਾਦ ਵਾਲੇ ਦਿਨ ਜੇ ਚੰਦਰਮਾ ਤੁਲਾ ਰਾਸ਼ੀ ਵਿਚ ਹੋਵੇ ਤਾਂ ਚਾਰ ਮਹੀਨੇ ਪਿਛੋਂ ਅਨਾਜ ਵਿਚ ਦੁਗਨਾ ਲਾਭ ਹੋਵੇ ॥ ੨੫ ॥

**ਬ੍ਰਿਖ ਸੰਕ੍ਰਾਂਤੇ ਭਾਨ ਹੋਇ ਬ੍ਰਿਸਚਕ ਮੋਂ ਸਸਿ ਹੋਇ**
**ਦੁਗਣ ਲਾਭ ਦਹੁ ਮਾਸਮਹਿ ਸੰਗ੍ਰਹ ਧਾਨ ਕਰੇਇ।**

ਜਿਸ ਦਿਨ ਜੇਠ ਦੀ ਸੰਗਰਾਂਦ ਹੋਵੇ ਉਸ ਦਿਨ ਬ੍ਰਸਚਕ ਰਾਸ਼ੀ ਦਾ ਚੰਦਰਮਾਂ ਹੋਵੇ ਤਦ ਅਨਾਜ ਦਾ ਸਟਾਕ ਰਖਨ ਤੇ ਦੋ ਮਹੀਨੇ ਪਿਛੋਂ ਦੂਨਾ ਲਾਭ ਹੋਵੇ।

**ਮਿਥਨ ਰਾਸ ਰਵਿ ਸੰਕ੍ਰਮੇ ਰੋਹਨਿ ਪਤਿ ਧਨ ਰਾਸ**
**ਧਾਨ ਤੇਲ ਤਿਲ ਸੰਗ੍ਰਹੈ ਤਿਗੁਨ ਲਾਭਤ੍ਰੈਮਾਸ।੩੭।**

ਹਾੜ ਦੀ ਸੰਗਰਾਂਦ ਨੂੰ [ਰੋਹਨੀ ਦਾ ਪਤੀ] ਚੰਦਰਮਾ ਜੇ ਧਨ ਰਾਸ਼ੀ ਵਿਚ ਹੋਵੇ ਤਾਂ ਅਨਾਜ ਅਰ ਤਿਲ ਤੇਲ ਦਾ ਸਟਾਕ ਕਰੇ ਤਿਨਾਂ ਮਹੀਨਿਆਂ ਪਿਛੋਂ ਤਿਗਨਾਂ ਲਾਭ ਹੋਵੇਗਾ।

**ਕਰਕੈ ਸੰਕ੍ਰਮ ਭਾਨ ਜੋ ਨਿਸ ਪਤਿ ਮਕਰੈ ਹੋਇ।**
**ਬਿਕਲ ਰੁਦ੍ਰ ਯੁੱਧਜਾਈਓ ਦੁਰਭਿਖ ਦਾਰਨਲੋਇ।**

ਜੋ ਸਾਵਨ ਦੀ ਸੰਗਰਾਂਦ ਵਾਲੇ ਦਿਨ ਜੇ ਮਕਰ ਰਾਸ਼ੀ ਵਿਚ ਚੰਦਰਮਾ ਹੋਵੇ ਤਾਂ ਯੁਧ ਦਾ ਭੈ ਹੋਵੇ ਅਰ [ਕਾਲ] ਮੈਂਹਗਾਈ ਦਾ ਭੈ ਦੁਨੀਆਂ ਵਿਚ ਕਰੜਾ ਹੋਵੇ ॥ ੩੯ ॥

**ਭਾਨ ਨਾਭ ਸੰਕ੍ਰਾਂਤ ਮੈਂ ਕੁੰਭ ਚੰਦ੍ਰਮਾਂ ਥਾਇ।**

**ਦੂਗਨ ਲਾਭ ਦੁਹੂ ਮਾਸਮੈਂ ਧਾਨ ਰਾਖ ਘਰਲਾਇ।**

ਜੇ ਭਾਦਰੋਂ ਦੀ ਸੰਕ੍ਰਾਂਤ ਨੂੰ ਕੁੰਭ ਦਾ ਚੰਦਰਮਾ ਹੋਵੇ, ਤਾਂ ਅਨਾਜ ਨੂੰ ਘਰ ਰਖਨ ਨਾਲ ਦੋ ਮਹੀਨਿਆਂ ਪਿਛੋਂ ਦੂਗਨਾ ਲਾਭ ਹੋਵੇ ॥ ੪੦ ॥

**ਭਾਨ ਕੰਨਿਆ ਸੰਕ੍ਰਾਂਤ ਮਹਿ ਮੀਨ ਚੰਦ੍ਰਮਾ ਹੋਇ।**
**ਰਾਇ ਦਰਬ ਬਹੁ ਬਨਸ ਹੀ, ਭੈ ਦਾਰਨ ਹੋਇਲੋਇ**

ਅਸ ਦੀ ਸੰਕਰਾਂਤ ਨੂੰ ਮੀਨ ਰਾਸ਼ੀ ਵਿਚ ਚੰਦਰਮਾਂ ਹੋਵੇ ਤਾਂ ਅੰਨ ਰਖਨ ਨਾਲ ਸ਼ਾਹੂਕਾਰਾਂ ਨੂੰ ਧਨ ਲਾਭ ਹੋਵੇ ਅਰ ਮੈਂਹਗਾਈ ਵਧੇ।

**ਤੁਲ ਸੰਕ੍ਰਾਂਤੇ ਰਵਿ ਵਜਤ, ਮੇਖ ਚੰਦ੍ਰਮਾ ਜਾਨ।**
**ਦੂਗਨ ਲਾਭ ਇਕਮਾਸਮਹਿ, ਕਰਹੁ ਸੁਸੰਗ੍ਰਹਧਾਨ।**

ਕਤਕ ਦੀ ਸੰਕ੍ਰਾਂਦ ਵਾਲੇ ਦਿਨ ਜੇ ਮੇਖ ਦਾ ਚੰਦਰਮਾ ਹੋਵੇ। ਤਾਂ ਇਕ ਮਹੀਨੇ ਵਿਚ ਅਨਾਜ ਤੋਂ ਦੂਗਨਾ ਲਾਭ ਹੋਵੇ।

**ਬ੍ਰਿਸਚਕ ਕੀ ਸੰਕ੍ਰਾਂਤ ਰਵਿ ਬ੍ਰਿਖ ਮਹਿ ਹੋਇ ਸੁ ਸਾਂਕ। ਦੂਗਨ ਲਾਭ ਦੁਇ ਮਾਸ ਮਹਿ ਅੰਨ ਰਾਖਿਓਰਾਂਕ ॥੪੩॥**

ਮਘਰ ਦੀ ਸੰਗਰਾਂਦ ਵਾਲੇ ਦਿਨ ਜੇ ਬ੍ਰਿਖ ਰਾਸੀ ਵਿਚ ਚੰਦਰਮਾ ਹੋਵੇ ਤਾਂ ਹੇ ਸ਼ਾਹੂਕਾਰ ਦੋ ਮਹੀਨਿਆਂ ਵਿਚ ਅੰਨ ਤੋਂ ਦੂਗਨਾ ਲਾਭ ਹੋਵੇਗਾ।

**ਪਰਤ ਸੰਕ੍ਰਮੈ ਧਨ ਬਿਖੈ ਮਿਥਨ ਵਸੈ ਸਸਿ ਆਇ।**

## ਪੰਚ ਮਾਸ ਲਾਹਾ ਦੂਗਨ ਸੰਗ੍ਰਹ ਧਾਨਕਰਾਇ॥੪੪

ਪੋਹ ਦੀ ਸੰਗਰਾਂਦ ਵਾਲੇ ਦਿਨ ਮਿਥਨ ਰਾਸ਼ੀ ਵਿਚ ਚੰਦ-ਰਮਾਂ ਹੋਵੇ। ਤਾਂ ਅਨਾਜ ਦਾ ਸਟਾਕ ਰਖਨ ਤੇ ਪੰਜਾਂ ਮਹੀਨਿਆਂ ਵਿਚ ਦੂਗਨਾ ਲਾਭ ਹੋਵੇਗਾ ॥ ੪੪ ॥

## ਮਕਰ ਸੰਕ੍ਰਮਹਿ ਦਿਵਯਪਤਿ ਨਿਸਪਤਿਕਰਕੈਰਾਸ
## ਧਾਨ ਸੰਗ੍ਰਹ ਸਭ ਕਰੋ ਦੂਗਨ ਲਾਭਇਕਮਾਸ॥੪੫

ਮਾਘ ਦੀ ਸੰਗਰਾਂਦ ਵਾਲੇ ਦਿਨ ਸੂਰਜ ਮਕਰ ਰਾਸ਼ੀ ਵਿਚ ਹੋਵੇ ਅਰ ਚੰਦਰਮਾਂ ਕਰਕ ਰਾਸ਼ੀ ਵਿਚ ਹੋਵੇ ਤਾਂ ਅਨਾਜ ਦਾ ਸਟਾਕ ਰਖਣ ਨਾਲ ਇਕ ਮਹੀਨੇ ਵਿਚ ਦੂਗਨਾ ਲਾਭ ਹੋਵੇਗਾ।

## ਕੁੰਭ ਭਾਨ ਸੰਕ੍ਰਾਂਤ ਮਹਿ ਸਸਿ ਹੋਵਤ ਸਿੰਘੇਇ।
## ਤੇਲ ਧਾਨਕਪਾਸ ਗੁੜ ਪੰਚ ਮਾਸ ਦੂਗਨੇਇ॥੪੬

ਫਗਨ ਦੀ ਸੰਗਰਾਂਦ ਵਾਲੇ ਦਿਨ ਸਿੰਘ ਰਾਸ਼ੀ ਵਿਚ ਚੰਦ੍ਰਮਾਂ ਹੋਵੇ ਤਾਂ ਤੇਲ, ਅਨਾਜ, ਕਪਾਹ, ਗੁੜ ਦਾ ਸਟਾਕ ਰਖਨ ਨਾਲ ਪੰਜਾਂ ਮਹੀਨਿਆਂ ਵਿਚ ਦੂਗਨਾ ਲਾਭ ਹੋਵੇਗਾ।

## ਮੀਨ ਵਸੇ ਸੰਕ੍ਰਾਂਤ ਅਰ ਸਸਿ ਕੰਨਿਆ ਮੇਂ ਹੋਇ।
## ਦੂਗਨ ਲਾਭ ਚਹੁ ਮਾਸ ਲਖ ਇਕੱਠੇ ਧਾਨਕਰੋਇ।

ਚੇਤਰ ਦੀ ਸੰਗਰਾਂਦ ਵਾਲੇ ਦਿਨ ਕੰਨਿਆ ਰਾਸ਼ੀ ਵਿਚ ਚੰਦਰਮਾਂ ਹੋਵੇ ਤਾਂ ਅਨਾਜ ਦਾ ਸਟਾਕ ਰਖਨ ਨਾਲ ਚਾਰ ਮਹੀ-ਨਿਆਂ ਵਿਚ ਦੂਗਨਾ ਲਾਭ ਹੋਵੇ ॥ ੪੬ ॥

# ਅਥ ਬ੍ਰਿਹਸਪਤ ਫ਼ਲ ॥

ਅਗੇ ਬ੍ਰਿਹਸਪਤਿ ਦਾ ਬਾਰਾਂ ਰਾਸ਼ੀਆਂ ਦਾ ਫਲ ਸੁਨੋ ॥

## [ਮੇਖ ਰਾਸ਼ੀ ਫਲ]

**ਚੌਪਈ ॥ ਮਰਚ ਚਣੇ ਜਵ ਗੇਹੂੰ ਮਾਖ। ਸਰਸੋਂ ਮੋਠ ਮੂੰਗ ਲੇ ਰਾਖ। ਕੋਧ੍ਰਾ ਸਾਮਕ ਆਲਸੀ ਘਿਉ। ਘੋੜੀ ਮਹਖ ਸਸਤਰੋ ਲਿਉ ॥ ੪੮ ॥ ਮੱਦ੍ਰ ਦੇਸ ਥਿਰ ਸੰਗ੍ਰਹ ਕਰੋ। ਆਠ ਮਾਸ ਦਿਨ ਚਾਰ ਸੁਧ ਧਰੋ। ਦੂਗਣ ਲਾਭ ਉਪਰਾਂਤੇ ਜੋਇ। ਮੇਖ ਰਾਸ ਮਹਿ ਜੇ ਗੁਰ ਹੋਇ ॥ ੪੯ ॥**

ਜਦ ਮੇਖ ਰਾਸ਼ੀ ਵਿਚ ਬ੍ਰਿਹਸਪਤਿ ਆਉਂਦਾ ਤਾਂ ਇਹ ਫਲ ਕਰਦਾ ਹੈ—

ਲਾਲ ਮਿਰਚਾਂ, ਛੋਲੇ, ਜੌ, ਕਨਕ, ਸ਼ੈਹਤ, ਸਰੋਂ, ਮੋਠ, ਮੂੰਗੀ, ਦਾ ਸਟਾਕ ਕਰ ਲਵੇ, ਕੋਧਰਾ ਸਾਮਕ ਅਲਸੀ ਤੇ ਘਿਓ, ਅਰ ਘੋੜੀ ਮੈਂਹ, ਮਦਰ ਦੇਸ਼ (ਪੰਜਾਬ) ਵਿਚ ਇਨਾਂ ਚੀਜਾਂ ਨੂੰ ਕਠੀਆਂ ਕਰ ਰਖੇ—ਅਠਾਂ ਮਹੀਨਿਆਂ ਤੋਂ ਪਿਛੋਂ ਇਹ ਚੀਜਾਂ ਦੂਨਾ ਲਾਭ ਦੇ ਜਾਨਗੀਆਂ। ਇਹ ਫਲ ਤਦ ਹੁੰਦਾ ਹੈ ਜਦ ਮੇਖ ਰਾਸ ਵਿਚ ਬ੍ਰਹਸਪਤ ਹੁੰਦਾ ਹੈ ॥ ੪੯ ॥

## ਬ੍ਰਹਸਪਤ ਦਾ ਬ੍ਰਿਖ ਰਾਸ਼ੀ ਫਲ

**ਚੌਪਈ ॥ ਸਭ ਸ਼ਾਸਤ੍ਰਨ ਕੋ ਮਤ ਇਹ**

ਸਾਰ। ਸੱਤ ਬਚਨ ਨਿਸ਼ਚੈ ਉਰਿ ਧਾਰ। ਪਸਚਮ ਦੇਸ਼ ਉਪਦ੍ਰੱਵ ਮਰੀ। ਮਹਾਂ ਪੀਰ ਜਗਤ ਮੇਂ ਖਰੀ। ਮਰਚ ਪੀਪਰੀ ਅਰ ਹਰਤਾਲ। ਸੈਂਦਾ ਸੱਜੀ ਜਾ-ਫਲ ਲਾਲ ॥ ੫੦ ॥ ਬਰਸ ਏਕ ਲੇ ਰਾਖੇ ਸਹੀ। ਲਾਭ ਹੋਇ ਤਿਸ ਪਾਛੈ ਕਹੀ। ਗੋ ਰਾਸਹ ਗੁਰ ਆਵੈ ਜੋਇ। ਇਹ ਫਲ ਜਗ ਮਹਿ ਕਰਤਾ ਸੋਇ।

## ਬ੍ਰਿਖ ਰਾਸ਼ੀ ਦੇ ਬ੍ਰਹਸਪਤ ਦਾ ਫਲ

ਕੁਲ ਸ਼ਾਸਤਰਾਂ ਦਾ ਸਿਧਾਂਤ ਇਹ ਹੈ ਇਸ ਨੂੰ ਸਤ ਬਚਨ (ਠੀਕ) ਨਿਸਚੈ ਕਰਕੇ ਚਿਤ ਵਿਚ ਧਰ ਲਵੋ ਕਿ ਪਛਮ ਦਿਸ਼ਾ ਵਲ ਬੀਮਾਰੀ ਪਵੇਗੀ—ਜਗਤ ਵਿਚ ਵਡੀ ਤਕਲੀਫ ਹੋਵੇਗੀ, ਲਾਲ ਮਿਰਚਾਂ, ਪਿਪਲਾਂ, ਹੜਤਾਲ, ਸੇਂਦਾ ਲੂਨ, ਸੱਜੀ ਜਾਫਲ ਲਾਲ ਪਦਾਰਥ, ਇਨ੍ਹਾਂ ਚੀਜਾਂ ਨੂੰ ਇਕ ਸਾਲ ਸਾਂਭ ਕੇ ਰਖੋ। ਇਕ ਸਾਲ ਤੋਂ ਪਿਛੋਂ ਇਨਾਂ ਵਸਤਾਂ ਵਿਚ ਲਾਭ ਹੋਵੇਗਾ। ਇਹ ਫਲ ਤਦ ਹੁੰਦਾ ਹੈ ਜਦ ਬ੍ਰਿਖ ਰਾਸ਼ੀ ਵਿਚ ਬ੍ਰਹਸਪਤ ਔਂਦਾ ਹੈ ॥ ੫੧ ॥

## ਬ੍ਰਹਸਪਤ ਦਾ ਮਿਥਨ ਰਾਸ਼ੀ ਫਲ

ਚੌਪਈ ॥ ਗੁੜ ਸ਼ਕਰ ਸੁਪਾਰੀ ਹਿੰਗ। ਗੇਹੂੰ ਕਪੜਾ ਦਾਖ ਸੁਅੰਗ। ਸੂਤ੍ਰ ਖੰਡ ਬਾਦਾਮ ਨਲੇਰ। ਦਸ ਮਾਸਹ ਲੌ ਰਾਖੋ ਘੇਰ ॥੫੨॥ ਮਾਸ ਇਕਾਦਸ ਮੈ ਹੁਇ ਲਾਹੁ ਦੁਗਣਾ ਦਮੜਾ ਜਾਨਹੁ

ਸਾਹ। ਸਰਦ ਧਾਨ ਰਾਖਹੁ ਤਿੰਨ ਮਾਸ। ਚੌਥੇ ਮਾਸਹ ਦੂਗਣ ਕਰਾਸ ॥੫੩॥ ਖੁਰਾਸਾਨ ਕੁੰਕਮ ਦੁਹ ਕਾਲ। ਦੱਖਨ ਦੇਸ਼ ਸੂਨ ਹੋਇ ਨਾਲ। ਭੰਗ ਕਰੇ ਕਸ਼ਮੀਰ ਸੁਦੇਸ਼। ਮਿਥਨ ਰਾਸ ਜੋ ਗੁਰ ਪਰਵੇਸ ॥ ੫੪ ॥

## ਮਿਥਨ ਰਾਸ਼ ਦੇ ਬ੍ਰਹਸਪਤ ਦਾ ਫਲ

ਅਰਥ—ਗੁੜ- ਸ਼ੱਕਰ, ਸੁਪਾਰੀ, ਹਿੰਗ, ਕਨਕ, ਕਪੜਾ, ਦਾਖ, ਸੂਤ੍ਰ, ਖੰਡ,ਬਾਦਾਮ, ਨਾਲੀਅਰ, ਆਦਿਕ ਵਸਤਾਂ ਨੂੰ (ਜਿਸ ਸਾਲ ਮਿਥਨ ਰਾਸ਼ੀ ਵਿਚ ਬ੍ਰਹਸਪਤ ਹਵੇ) ਦਸ ਮਹੀਨੇ ਸਾਂਭ ਕੇ ਰਖੋ ਯਾਰਵੇਂ ਮਹੀਨੇ ਭਾ ਤੇਜ ਹੋਨ ਤੇ ਵੇਚੋ ਦੁਗਨੇ ਪੈਸੇ ਲਾਭ ਹੋਨਗੇ।ਹੋਰ ਦਸਦੇ ਹਨ ਕਿ ਸਰਦ ਰੁਤ ਦੇ ਅਨਾਜਾਂ ਨੂੰ ਤਿੰਨ ਮਹੀਨੇ ਸਾਂਭ ਰਖੋ ਚੋਥੇ ਮਹੀਨੇ ਲਾਭ ਦੇਨਗੇ।

ਹੋਰ ਦਸਦੇ ਹਨ ਕਿ ਖੁਰਾਸਾਨ ਦੇਸ (ਜੋ ਕਾਬਲ ਦੀ ਧਰਤੀ ਤੇ ਪਰੇ ਹੈ) ਵਿਚ ਕੇਸਰ ਦਾ ਕਾਲ ਪਵੇਗਾ ਭਾਵ ਕੇਸਰ ਉਸ ਧਰਤੀ ਵਿਚ ਘਟ ਪੈਦਾ ਹੋਵੇਗਾ ਅਰ ਦਖਨ ਦਿਸ਼ਾ ਵਲ ਵੀ ਕੁਝ ਨਹੀਂ ਪੈਦਾ ਹੋਵੇਗਾ ਕਸ਼ਮੀਰ ਦੇਸ ਵਲ ਭੀ ਅਮਨ ਚੈਨ ਵਿਚ ਵਿਘਨ ਦਾ ਭੈ ਹੋਵੇਗਾ ਇਹ ਫਲ ਤਦ ਹੋਨਗੇ ਜਦ ਮਿਥਨ ਰਾਸ਼ੀ ਵਿਚ ਬ੍ਰਹਸਪਤ ਜੀ ਆਵਨਗੇ।

## ਬ੍ਰਹਸਪਤ ਕਰਕ ਰਾਸ਼ੀ ਫਲ

ਚੌਪਈ ॥ ਸਰਬ ਵਸਤ ਕਾ ਸੰਗ੍ਰਹਾ ਕਰਹੁ ਕੰਚਨਾਦਿਤਿੰਨ ਮਾਸ ਸੁ ਧਰਹੁ ।।ਚੌਥੇ ਮਾਸਹਿਵੇਚੋ

ਸਹੀ । ਲਾਭ ਸਵਾਯਾ ਗ੍ਰੰਥਹ ਕਹੀ ॥੫੫॥

ਚੌਪਈ ॥ ਉੱਤਰ ਭੰਗ ਕਰੈਗੋ ਦੇਸ । ਦੂਖ ਪੀੜਾ ਅਰ ਮਰਹ ਨਰੇਸ । ਮੱਦ੍ਰ ਦੇਸ਼ ਆਦਿਕ ਨਹਿ ਜਾਨ । ਇਨ ਮਹਿ ਸਮਾ ਕਰੇ ਗੁਰ ਠਾਨ ॥ ੫੬ ॥

ਅਰਥ—(ਜਦ ਕਰਕ ਰਾਸ਼ੀ ਵਿਚ ਬ੍ਰਹਸਪਤ ਹੋਵੇ) ਤਦ ਸਭ ਚੀਜਾਂ ਦਾ ਸਟਾਕ ਕਰੋ ਭਾਵ ਕਠੀਆਂ ਕਰ ਰਖੋ ਅਰ ਸੋਨਾ ਚਾਂਦੀ ਆਦਿਕ ਧਾਤਾਂ ਭੀ ਰਖੋ ਇਹ ਸਭ ਤਿੰਨ ਮਹੀਨੇ ਤਕ ਸਾਂਭ ਰਖੋ ਚੌਥੇ ਮਹੀਨੇ ਵੇਚਨ ਨਾਲ ਸਵਾਇਆ ਲਾਭ ਹੋਵੇਗਾ ਐਸਾ ਫਲ ਗਰੰਥਾਂ ਵਿਚ ਲਿਖਿਆ ਹੈ ॥ ੫੫ ॥

ਹੋਰ ਫਲ ਲਿਖਦੇ ਹਨ ਕਿ ਉਤਰ ਦਿਸ਼ਾ ਵਲ ਅਮਨ ਘਟ ਰਹੇਗਾ ਹਕੂਮਤ ਬਦਲੇਗੀ ਜਾਂ ਕੋਈ ਹਕੂਮਤ ਦਾ ਵਡਾ ਪੁਰਸ਼ ਸੁਰਗਵਾਸ ਹੋਵੇ ਜਾਂ ਦੁਖ ਬੀਮਾਰੀ ਆਦਿਕ ਪੀੜਾ ਹੋਵੇਗੀ ਜਾਂ ਕਿਸੇ ਰਾਜੇ ਦੀ ਮੌਤ ਹੋਵੇਗੀ (ਮਦਰ ਦੇਸ਼ ਵਲ ਇਹ ਫਲ ਨਹੀਂ ਹੋਨਗੇ) ਇਹ ਫਲ ਉਦੋਂ ਜਾਨਣਾ ਜਦ ਬ੍ਰਹਸਪਤ ਕਰਕ ਰਾਸ਼ੀਵਿਚ ਰਹੇਗਾ ॥ ੫੬ ॥

## ਸਿੰਘ ਰਾਸ਼ੀ ਵਿਚ ਬ੍ਰਹਸਪਤ ਫਲ

ਚੌਪਈ ॥ ਸਰਬ ਧਾਨ ਇਕਠੇ ਦੁਇ ਮਾਸ । ਚਣੇ ਮਸੂਰ ਕਪੂਰ ਕਪਾਸ । ਗੁੜ ਕਸਤੂਰੀ ਮਰਚਾਂ ਲਾਲ । ਤੀਜੇ ਮਾਸਹ ਲਾਭ ਵਿਸਾਲ ॥ ੫੭ ॥

ਸਰਬ ਧਾਨ ਸਸਤਾ ਜਗ ਜੋਇ। ਖੁਰਾਸਾਨ ਇਹ ਮਹਿੰਗ ਕਰੇਇ। ਸਿੰਘ ਰਾਸ ਮਹਿ ਜੈ ਗੁਰ ਆਇ। ਏਤੇ ਕਾਰਜ ਕਰੇ ਗੋਸਾਇ ॥੫੮॥

ਅਰਥ ਸਿੰਘ ਰਾਸ਼ੀ ਵਿਚ ਜਦ ਬ੍ਰਹਸਪਤ ਆਵੇ ਤਾਂ ਇਹ ਫਲ ਜਾਨਣਾ—ਸਭ ਅਨਾਜਾਂ ਨੂੰ ਦੋ ਮਹੀਨੇ ਤਕ ਅਕਠਾ ਰਖੇ। ਛੋਲੇ, ਮਸਰ, ਕਪੂਰ, ਕਪਾਹ, ਗੁੜ, ਕਸਤੂਰੀ ਲਾਲ ਮਿਰਚਾਂ ਇਨ੍ਹਾਂ ਨੂੰ ਦੋ ਮਹੀਨੇ ਸਾਂਭ ਰਖ ਤੀਜੇ ਮਹੀਨੇ ਵੇਚੋ ਤਾਂ ਕਾਫੀ ਲਾਭ (ਮੁਨਾਫ਼ਾ) ਹੋਵੇਗਾ। ਸਿਰਫ ਖੁਰਾਸਾਨ ਦੇਸ ਵਲ ਸਭ ਸ਼ੈਆਂ ਦਾ ਭਾ ਤੇਜ ਕਰੇਗਾ ਹੋਰ ਦੇਸਾਂ ਵਲ ਸਰਬ ਅਨਾਜਾਂ ਦੇ ਭਾ ਮੰਦੇ (ਸਸਤੇ) ਰੈਹਨਗੇ। ਸਿੰਘ ਰਾਸ਼ੀ ਦਾ ਬ੍ਰਹਸਪਤ ਇਹ ਫਲ ਕਰੇਗਾ ॥ ੫੮ ॥

## ਅਗੇ ਕੰਨਿਆ ਰਾਸ਼ੀ ਬ੍ਰਹਸਪਤ ਫਲ

ਚੌਪਈ ॥ ਸਰਬ ਅੰਨ ਕਾ ਸੰਗ੍ਰਹ ਕਰੇ। ਮਾਸ ਪੰਚ ਮਹਿ ਬੇਚਨ ਧਰੇ। ਤ੍ਰਿਗੁਣ ਲਾਭ ਕੋ ਦਿਸ ਗੋਸਾਹਿ। ਝੂਠੀ ਬਾਤ ਕਹੀ ਕਛੂ ਨਾਹਿ ॥ ੫੯ ॥ ਸਰਸੋਂ ਤੇਲ ਕਣਕ ਅਰ ਚਣੇ। ਖੁਰਾ-ਸਾਨ ਬਿਨ ਜਗ ਮਹਿ ਘਣੇ॥ ਚੋਰ ਪੀਰ ਦੁਰਭਿਖ ਕਰਾਇ। ਖੁਰਾਸਾਨ ਗੁਰ ਕੰਨਿਆ ਆਇ ॥੬੦॥

ਅਰਥ—ਜਦ ਕੰਨਿਆ ਰਾਸ਼ੀ ਵਿਚ ਬ੍ਰਹਸਪਤ ਆਵੇਗਾ ਤਾਂ ਸਭ ਤਰਾਂ ਦੇ ਅਨਾਜਾਂ ਦਾ ਸਟਾਕ ਕਰੇ ਪੰਜਾਂ ਮਹੀਨਿਆਂ ਪਿਛੋਂ ਵੇਚੇ ਤਾਂ ਹੇ ਸ਼ਾਹ! ਨਫ਼ਾ ਦੇਵੇਗਾ ਕਵੀ ਜੀ ਕੈਂਹਦੇ ਹਨ ਇਹ ਅਸਾਂ

ਝੂਠੀ ਬਾਤ ਨਹੀਂ ਲਿਖੀ ॥ ੫੯ ॥

ਸਰ੍ਹੋਂ, ਤੇਲ, ਕਨਕ ਛੋਲੇ ਖੁਰਾਸਾਨ ਵਿਚ ਨਹੀਂ ਹੋਨਗੇ ਅਰ ਹੋਰ ਦੇਸ਼ ਵਿਚ ਬਹੁਤ ਹੋਨਗੇ। ਚੋਰਾਂ ਦਾ ਭੈ ਕਾਲ (ਮੈਂਹਗਾਈ ਦਾ ਭੈ) ਰੋਗ ਪੀੜਾ ਦਾ ਭੈ ਖੁਰਾਸਾਨ ਦੇਸ ਵਿਚ ਬਹੁਤ ਹੋਵੇਗਾ ਇਹ ਫਲ ਕੰਨਿਆਂ ਰਾਸ਼ੀ ਵਿਚ ਬ੍ਰਹਸਪਤ ਆਵਨ ਤੇ ਹੋਵੇਗਾ।੬੦।

## ਅਗੇ ਤੁਲਾ ਰਾਸ਼ੀ ਦੇ ਬ੍ਰਹਸਪਤ ਦਾ ਫਲ

**ਚੌਪਈ ॥ ਮਦ੍ਰ ਦੇਸ਼ ਮੰਚ ਕਰੋ ਧਾਨ। ਚੌਥੇ ਮਾਸਹ ਬੇਚੋ ਆਨ। ਦਿਲੀ ਪਤਿ ਛਤ੍ਰ ਹੋਇ ਭੰਗ। ਕਾਲ ਪਰਤ ਦਖਣ ਕੈ ਅੰਗ॥ ੬੧ ॥ ਕਾਤਕ ਸੁਦਿ ਤੇਰਸ ਤਿਥ ਭਾਲ। ਮਹਾਂ ਵਿਰੋਧ ਪਰਤ ਜੰਜਾਲ। ਤੇਰਸ ਮਾਹਿ ਛੱਤ੍ਰ ਪਤ ਹੋਇ। ਤੁਲ ਮਹਿ ਗੁਰੂ ਕਰੇ ਫਲ ਸੋਇ॥ ੬੨ ॥**

ਅਰਥ - ਜਦ ਤੁਲਾ ਰਾਸ਼ੀ ਵਿਚ ਬ੍ਰਹਸਪਤ ਹੋਵੇ ਤਾਂ ਇਹ ਫਲ ਕਰੇਗਾ ਕਿ ਮਦਰ ਦੇਸ [ਪੰਜਾਬ] ਵਾਲੇ ਵਪਾਰੀ ਨੂੰ ਚਾਵਲਾਂ ਦਾ ਸਟਾਕ ਰਖਨ ਨਾਲ ਚੌਥੇ ਮਹੀਨੇ ਲਾਭ ਹੋਵੇਗਾ ਦਿਲੀ ਪਤਿ ਛਤ੍ਰ ਭੰਗ ਹੋਵੇਗਾ ਦਖਨ ਦਿਸ਼ਾ ਵਲ ਕਾਲ ਪਵੇਗਾ। ਕਤਕ ਸੁਦੀ ੧੩ ਦੇ ਲਗ ਪਗ ਕੋਈ ਅਸ਼ੁਭ ਫ਼ਲ ਹੋਵੇਗਾ ਵਰੋਧੀ ਪਾਰਟੀਆਂ ਦਾ ਜ਼ੋਰ ਹੋਵੇਗਾ। ਜਦ ਤੁਲਾ ਰਾਸ਼ੀ ਦਾ ਬ੍ਰਹਸਪਤ ਹੋਵੇ ਇਹ ਫਲ ਕਰੇਗਾ—ਅਸਾਂ ਜੈਸਾ ਮੂਲ ਗਰੰਥ ਵਿਚ ਲਿਖਿਆ ਹੈ ਟੀਕਾ ਕਰ ਦਿਤਾ ਹੈ ਪਰੰਤੂ ਕਿਸੇ ਸਮੇਂ ਤੁਲਾ ਦੇ ਬ੍ਰਹਸਪਤ ਵਿਚ ਐਸਾ ਫਲ ਹੋਇਆ ਹੋਵੇਗਾ, ਉਸ ਸਮੇਂ ਅਨੁਸਾਰ ਡੱਕ ਰਿਖੀਸ਼ਰ ਨੇ ਐਸਾ ਫਲ ਲਿਖ ਦਿਤਾ ਹੈ, ਹਰ ਬਾਹਰਵੇਂ ਸਾਲ ਬ੍ਰਹਸਪਤ ਤੁਲਾ ਦਾ ਹੁੰਦਾ

ਹੈ ਪਰ ਐਸਾ ਫਲ ਦੇਖਨ ਸੁਨਣ ਵਿਚ ਘਟ ਆਇਆ ਹੈ ॥

## ਅਗੇ ਬ੍ਰਿਸਚਕ ਰਾਸ਼ੀ ਦੇ ਬ੍ਰਹਸਪਤ ਦਾ ਫਲ

ਚੌਪਈ ॥ ਰਸ ਕਸ ਤਾਂਬਾ ਰੁਪਾ ਤੇਲ । ਨੌ ਦਿਨ ਆਠ ਮਾਸ ਲੌ ਮੇਲ । ਉਪਰ ਵੇਚੋ ਦੁਗਣਾ ਲਾਹੁ ॥ ਗੁਜਰਾਤ ਮਹਿ ਵਿਘਨ ਕਰਾਹੁ ॥ ੬੩ ॥ ਮਾਰੂ ਦੇਸ ਮਹਿ ਪਰਤ ਦੁਕਾਲ । ਜੇ ਗੁਰ ਮਿਲਿ ਹੈ ਅਲ ਕੇ ਨਾਲ । ਸੁਰ ਗੁਰ ਕਾਂਡ ਕਹੇ ਏਹ ਬਾਤ ।

ਅਰਥ—ਜਦ ਬ੍ਰਿਸਚਕ ਰਾਸ਼ੀ ਵਿਚ ਬ੍ਰਹਸਪਤ ਆਵੇ ਤਾਂ ਘਿਓ ਖੰਡ ਗੁੜ ਤੇਲ ਤਾਂਬਾ ਚਾਂਦੀ ਆਦਿਕ ਨੂੰ ਅਠ ਮਹੀਨੇ ਤੇ ਨੌ ਦਿਨਾਂ ਤਕ ਸਾਂਭ ਰਖੋ ਇਸ ਤੋਂ ਪਿਛੋਂ ਵੇਚੋ ਤਾਂ ਦੁਗਨਾ ਲਾਭ ਹੋਵੇ ਗੁਜਰਾਤ (ਕਾਠੀਆਵਾੜ) (ਰਾਜਸਥਾਨ) ਦੇਸ ਵਲ ਕੋਈ ਵਿਘਨ ਪਵੇ ਮਾਰੂ ਦੇਸ ਵਿਚ ਕਾਲ ਪਵੇ ਮੇਘ ਮਾਲ ਗਰੰਥ ਵਿਚ ਡਕ ਰਿਖੀ ਨੇ ਕਹੀ ਹੈ ਕਿ ਜਦ ਬ੍ਰਹਸਪਤ ਬ੍ਰਿਸਚਕ ਵਿਚ ਜਾਂਦਾ ਹੈ ਤਾਂ ਇਹ ਫਲ ਕਰਦਾ ਹੈ ।

## ਅਗੇ ਧਨ ਰਾਸ਼ੀ ਦੇ ਬ੍ਰਹਸਪਤ ਦਾ ਫਲ

ਚੌਪਈ ॥ ਸੁਖੀਆ ਜਨ ਸਭ ਜੋ ਵੇ ਸਹੀ । ਜਲਕਰ ਪੂਰਨ ਹੋਵੈ ਜਗ ਮਹੀ । ਖੇਤੀ ਘਣੀ ਜਗਤ ਹੋਇ ਮਾਹਿ । ਜੋ ਧਨ ਕੇ ਘਰ ਮੈਂ ਗੁਰ ਜਾਹਿ ॥ ੬੫ ॥

ਜਦ ਧਨ ਰਾਸ਼ੀ ਵਿਚ ਬ੍ਰਹਸਪਤ ਜਾਂਦਾ ਹੈ ਤਾਂ ਸੰਸਾਰ ਵਿਚ ਵਰਖਾ ਬਹੁਤ ਹੋਨ ਕਰਕੇ ਖੇਤੀਆਂ ਹਛੀਆਂ ਹੁੰਦੀਆਂ ਹਨ ਪਰਜਾ ਸਭ ਪ੍ਰਕਾਰ ਕਰਕੇ ਸੁਖੀ ਹੁੰਦੀ ਹੈ ।

## ਅਗੇ ਮਕਰ ਰਾਸ਼ੀ ਦੇ ਬ੍ਰਹਸਪਤ ਦਾ ਫਲ

**ਚੌਪਈ—ਉੱਤਰ ਵਿਗ੍ਰਹ ਮੱਧ ਸੁਕਾਲ । ਪੂਰਬ ਦੇਸੈ ਪਰਤ ਦੁਕਾਲ।ਤੀਨ ਮਾਸ ਰਖ ਵਸਤ ਸੁ ਵੇਚ ਨਫਾ ਕਰਤ ਮਕਰੈ ਗੁਰ ਪੇਚ ॥ ੬੬ ॥**

ਜਦ ਮਕਰ ਰਾਸ਼ੀ ਤੇ ਬ੍ਰਹਸਪਤ ਜਾਂਦਾ ਹੈ ਤਾਂ ਉਤਰ ਦਿਸ਼ਾ ਵਲ ਵਿਗ੍ਰਹ (ਗੜ ਬੜ) ਪੈਦਾ ਕਰਦਾ ਹੈ ਮੱਧ ਦੇਸ ਵਲ ਕਾਲ (ਮੈਂਹਗਾਈ] ਹੰਦੀ ਹੈ ਹਰ ਸ਼ੈ ਨੂੰ ਤਿੰਨ ਮਹੀਨੇ ਸਾਂਭ ਕੇ ਪਿਛੋਂ ਵੇਚਨ ਨਾਲ ਨਫਾ ਹੁੰਦਾ ਹੈ ।

## ਅਗੇ ਕੁੰਭ ਰਾਸ਼ੀ ਦੇ ਬ੍ਰਹਸਪਤ ਦਾ ਫਲ

**ਚੌਪਈ ॥ ਮੱਧ ਦੇਸ਼ ਪੂਰਬ ਇਕ ਵਰਖ ॥ ਵਸਤੂ ਰਖ ਲਾਹਾ ਆਕਰਖ । ਚੌਪਦ ਮਹਿੰਗਾ ਉਤ੍ਰਾਬ੍ਰਿਧ । ਕੁੰਭ ਗੁਰੂ ਜੋ ਦੇਖ ਮਲਿਧ ।੬੭।**

ਕੁੰਭ ਰਾਸ਼ੀ ਦਾ ਬ੍ਰਹਸਪਤ ਇਹ ਫਲ ਕਰਦਾ ਹੈ ਕਿ ਪੂਰਬ ਤੇ ਮਧ ਦੇਸ ਵਿਚ ਇਕ ਵਰਹੇ ਤਕ ਵਸਤ ਸਾਂਭ ਕੇ ਰਖਨ ਨਾਲ ਬਹੁਤ ਨਫ਼ਾ ਹੁੰਦਾ ਹੈ ਅਰ ਬ ਹੁਤ ਦੇਸਾਂ ਵਿਚ ਪਸੂ ਮੈਂਹਗੇ ਹੋ ਜਾਂਦੇ ਹਨ ।

## ਅਗੇ ਮੀਨ ਰਾਸ਼ੀ ਦੇ ਬ੍ਰਹਸਪਤ ਦਾ ਫਲ

ਚੌਪਈ ॥ ਕੰਕੂਣ ਉਤਰ ਮਾਰੂ ਕਾਲ। ਮਾਸ ਤੀਨ ਸੰਗ੍ਰਹ ਕਰ ਲਾਲ। ਮਦ੍ਰ ਦੇਸ਼ ਮਹਿ ਸਮਾ ਬਖਾਨ। ਗੁਰ ਆਵਹਿ ਜਬ ਮੀਨ ਸਥਾਨ।੬੮। ਦੇਸ ਤਿਸੀ ਮਹਿ ਸੰਚਾ ਕਰੋ। ਕਹਯੋ ਦੁਕਾਲ ਔਰ ਤੇ ਹਰੋ। ਇਸਕੀ ਕਰਯੋ ਸਮਝ ਵਿਚਾਰ। ਸੁਰ ਗੁਰ ਕਾਂਡ ਕਹਯੋ ਅਧਕਾਰ ॥ ੬੯ ॥

ਜਦ ਬ੍ਰਹਸਪਤ ਮੀਨ ਰਾਸ਼ੀ ਤੇ ਆਵੇ ਤਾਂ ਸਮਝੋ ਕਿ ਮਾਰੂ ਦੇਸ (ਬੀਕਾਨੇਰ) ਵਿਚ ਕਾਲ ਪਵੇਗਾ ਤੇ ਮਧ ਪ੍ਰਦੇਸ ਵਲ ਕਣਕ ਆਦਿ ਅਨਾਜ ਦਾ ਭਾ ਤੇਜ਼ ਹੋ ਜਾਵੇਗਾ। ਤਿੰਨ ਮਹੀਨੇ ਤਕ ਸਾਂਭ ਕੇ ਰਖਨ ਨਾਲ ਪਿਛੋਂ ਲਾਭ ਹੋਵੇਗਾ। ਇਸ ਲਈ ਮਾਰੂ ਦੇਸ ਵਾਲੇ ਵਪਾਰੀਆਂ ਨੂੰ ਅਨਾਜ ਆਦਿਕ ਮਦਰ ਦੇਸ ਵਿਚ ਹੀ ਸਟਾਕ ਕਰਕੇ ਕਾਲ ਦੇ ਭੈ ਤੋਂ ਬਚਨ ਦਾ ਯਤਨ ਕਰਨਾ ਚਾਹੀਦਾ।

ਇਹ ਫਲ ਜਿਸ ਦੇਸ਼ ਵਿਚ ਹੋਣੇ ਲਿਖੇ ਹਨ ਉਥੇ ਹੀ ਸਮਝ ਸੋਚ ਕੇ ਵਿਚਾਰ ਕਰੋ ਬ੍ਰਹਸਪਤੀ ਦਾ ਬਾਰਾਂ ਘਰਾਂ ਦਾ ਫਲ ਕੈਹ ਦਿਤਾ ਹੈ। ਮੇਘ ਮੁਨੀ ਜੀ ਐਸਾ ਕਹਿੰਦੇ ਹਨ ਹੈ।

## [ਸ਼ਨੀਚਰ ਵਿਚਾਰ]

(ਹੁਨ ਸ਼ਨੀ ਦਾ ਬਾਰਾਂ ਘਰਾਂ ਦਾ ਫਲ ਦਸਦੇ ਹਨ)

### ਸ਼ਨੀ ਦਾ ਮੇਖ ਰਾਸ਼ੀ ਫਲ

ਚੌਪਈ—ਜੇ ਸ਼ਨਿ ਆਵੈ ਮੇਖ ਮਝਾਰ। ਤੌ ਗੁਜਰਾਤਹਿ ਕਰੇ ਉਜਾਰ। ਅੰਨ ਮਹਿੰਗੇ ਅਰ

ਦੁਖੀਆਂ ਲੋਇ। ਮੇਘ ਪਰਤ ਨਹਿ ਜਾਨੋ ਸੋਇ ॥

ਜਦ ਸ਼ਨੀਚਰ ਮੇਖ ਰਾਸ਼ੀ ਵਿਚ ਆਵੇ ਤਾਂ ਉਸ ਸਮੇਂ ਗੁਜਰਾਤ (ਕਾਠੀਆਵਾੜ) ਦੇਸ ਵਿਖੇ ਵਰਖਾ ਨਾ ਹੋਨ ਜਾਂ ਕਿਸੇ ਹੋਰ ਕਾਰਨ ਕਰਕੇ ਜਾਂ ਕਾਲ ਤੇ ਬੀਮਾਰੀ ਕਰਕੇ ਲੋਕ ਦੁਖੀ ਹੋਵਨ

## ਬ੍ਰਿਖ ਰਾਸ ਦੇ ਸ਼ਨੀ ਦਾ ਫਲ

ਗੋ ਸ਼ਨਿ ਆਵੇ ਤਉ ਫਲ ਭਾਲ। ਅਰਬ ਦੇਸ ਮੇਂ ਹੋਇ ਦੁਕਾਲ। ਨਰੂ ਚੌਪਦਾ ਕਰਤਾ ਨਾਸ। ਮਰਤ ਨਰੇਸ਼ ਲਖੋ ਫਲ ਤਾਸ।੭੧।

ਜਦੋਂ ਬ੍ਰਿਖ ਰਾਸ਼ੀ ਵਿਚ ਸ਼ਨੀ ਆਵੇ ਤਾਂ ਅਰਬ (ਈਰਾਨ ਮਿਸਰ) ਵਲ ਕਾਲ ਪਵੇ ਪਸ਼ੂ ਤੇ ਨਰ ਨਾਰੀ ਦੁਖੀ ਹੋਨ ਭੁਖ ਦੇ ਕਾਰਨ ਮੌਤਾਂ ਹੋਨ ਅਰ ਉਸ ਦੇਸ ਦੇ ਹਾਕਮ ਦੀ ਮੌਤ ਹੋਵੇ।

## ਸ਼ਨੀ ਦਾ ਮਿਥਨ ਰਾਸ਼ੀ ਫਲ

ਮਿਥਨ ਰਾਸ ਮਹਿ ਜਬ ਚਲ ਆਇ। ਪਿੰਗਲ ਦੇਸਹ ਨਾਸ ਕਰਾਇ।ਨਾਸ਼ ਕਰਤ ਜਾਨੋ ਮਲਤਾਨ। ਸਭ ਵਸਤੂ ਕੀ ਹੋਵੈ ਹਾਨ ॥੭੨॥

ਜਦ ਸ਼ਨੀ ਮਿਥਨ ਰਾਸ਼ੀ ਵਿਖੇ ਆਵੇ ਤਾਂ ਪਿੰਗਲ ਬਿਹਾਰ ਉੜੀਸਾ) ਅਰ ਮਲਤਾਨ ਦੇਸ਼ ਦਾ ਭੀ ਨਾਸ ਕਰੇ (ਸਿਖ ਰਾਜ ਜਾਂ ਮੁਗਲ ਹਕੂਮਤ ਵੇਲੇ ਐਸਾ ਹੋਇਆ ਹੋਊ) ਅਰ ਇਨਾਂ ਦੇਸਾਂ ਵਿਖੇ ਹਰ ਸ਼ੈ ਦੀ ਹਾਨੀ ਹੋਵੇ (ਤੇਜ ਹੋਵੇ)।

## ਕਰਕ ਰਾਸ਼ੀ ਦੇ ਸ਼ਨੀ ਦਾ ਫਲ

ਕਰਕ ਰਾਸ ਮਹਿ ਸ਼ਨਿ ਕਾ ਬਾਸ। ਕਰਤਾ ਇਹ ਕਸ਼ਮੀਰੇ ਨਾਸ। ਦੁਖ ਪਾਵਤ ਤਿਸ ਮਾਹਿ ਨਰੇਸ਼। ਪਰਤ ਨ ਵਰਖਾ ਹੋਇ ਕਲੇਸ਼ ॥੭੩॥

ਕਰਕ ਰਾਸ਼ੀ ਵਿਚ ਜਦ ਸ਼ਨੀ ਆਵੇ ਤਾਂ ਸਮਝੋ ਕਿ ਕਸ਼ਮੀਰ ਦੇਸ ਵਿਖੇ ਹਾਨੀ ਪਹੁੰਚੇ ਰਾਜਾ ਪਰਜਾ ਦੁਖੀ ਹੋਵਨ ਦੁਖ ਕਲੇਸ਼ ਝਗੜੇ ਆਦਿ ਪੈਦਾ ਹੋਵਨ ਅਰ ਵਰਖਾ ਦੀ ਤੋਟ ਹੋਵੇ। ਪੁਰਾਨੇ ਸ਼ਮੇਂ ਐਸਾ ਹੋਇਆ ਹੋਵੇਗਾ।

## ਸਿੰਘ ਰਾਸ਼ੀ ਦੇ ਸ਼ਨੀਚਰ ਦਾ ਫਲ

ਸਿੰਘ ਸ਼ਨਿਚਰ ਮੇਂ ਜੋ ਵਸੈ। ਤੋ ਇਨ ਦੇਸਨ ਮੇਂ ਫਲ ਲਸੈ। ਪੂਰਬ ਪੱਛਮ ਮਾਲਵ ਜਾਨ। ਘਣੋ ਉਪੱਦ੍ਰਵ ਨ੍ਰਿਪ ਕੀ ਹਾਨ ॥ ੭੪ ॥

ਜਦ ਸਿੰਘ ਰਾਸ਼ੀ ਵਿਚ ਸ਼ਨੀਚਰ ਆਵੇ ਤਾਂ ਪੂਰਬ ਪੱਛਮ ਤੇ ਮਾਲਵ ਦੇਸ ਵਿਚ ਉਪਦ੍ਰਵ ਹੋਨ ਰਾਜੇ ਲੋਕਾਂ ਨੂੰ ਹਾਨੀ ਦੁਖ ਤਕਲੀਫਾਂ ਹੋਨ।

## ਸ਼ਨੀ ਦਾ ਕੰਨਿਆ ਰਾਸ਼ੀ ਫਲ

ਸ਼ਨਿ ਵਸਿ ਹੈ ਕੰਨਿਆ ਕੋ ਗ੍ਰਿਹ। ਤਾ ਕਾ ਫਲ ਤੁਮ ਜਾਨੋ ਏਹ। ਨਵ ਕੋਟੀ ਮਾਰੂ ਬਿਲ ਲਾਇ। ਹੋਇ ਉਪੱਦ੍ਰਵ ਘਨ ਨਹੀਂ ਪਾਇ ॥੭੫॥

ਜਦ ਸ਼ਨੀ ਕੰਨਿਆ ਰਾਸ਼ੀ ਵਿਚ ਆਵੇ ਤਾਂ ਇਸ ਦਾ ਫਲ ਜਾਨੋ ਕਿ ਸਭ ਪਾਸੇ ਮਾਰੂ ਵਜੇ ਭਾਵ ਜੰਗ ਫਸਾਦ ਆਦਿ ਹੋਵੇ ਕਈ

ਪ੍ਰਕਾਰ ਦੇ ਖੋਟੇ ਫਲ ਹੋਵਨ ਵਰਖਾ ਆਦਿ ਦੀ ਤੋਟ ਕਰਕੇ ਹਰ ਸ਼ੈ ਦੇ ਨਿਰਖ ਤੇਜ ਹੋਵਨ।

## ਸ਼ਨੀ ਦਾ ਤੁਲਾ ਤੇ ਬ੍ਰਿਸ਼ਚਕ ਰਾਸ਼ੀ ਫਲ

**ਤੁਲ ਅਲ ਮੇਂ ਸ਼ਨਿ ਆਵੈ ਸਹੀ। ਤਾ ਕਾ ਫਲ ਪੰਡਿਤ ਇਮ ਕਹੀ। ਕਾਸ਼ੀ ਮੇਂ ਵਰਸੈ ਤਰਵਾਰ। ਅਥਵਾ ਪਰਸੀ ਨਿਸਚੈ ਕਾਰ॥੭੬॥**

ਜਦ ਤੁਲਾ ਤੇ ਬ੍ਰਸਚਕ ਰਾਸ਼ੀ ਵਿਚ ਸ਼ਨੀ ਆਵੇ ਤਾਂ ਪੰਡਤ ਜੀ (ਡਕ ਰਿਖੀ) ਨੇ ਇਸ ਕਾ ਫਲ ਇਸ ਪਰਕਾਰ ਕਿਹਾ ਹੈ ਕਿ ਕਾਂਸ਼ੀ ਮੇ ਵਰਸੇ ਤਰਵਾਰੇ ਇਹ ਅਖਰ ਕੁਝ ਗਲਤ ਮਲੂਮ ਹੁੰਦੇ ਹਨ ਇਸ ਨੂੰ ਮੈਂ ਇਸ ਪਰਕਾਰ ਪੜਦਾ ਹਾਂ ਕਸ਼ਮੀਰੇ ਵਰਸੈ ਤਰਵਾਰੇ ਕਿ ਕਸ਼ਮੀਰ ਦੇਸ਼ ਵਿਚ ਜੰਗ ਹੋਵੇ (ਕਾਂਸ਼ੀ ਵਿਚ ਵਰਸੈ ਤਲਵਾਰ—ਅਰਥਾਤ ਠੀਕ ਨਹੀਂ ਬਣਦੇ) ਹੋ ਸਕਦਾ ਹੈ ਕਦੀ ਕਾਂਸ਼ੀ ਵਿਚ ਜੰਗ ਹੋਇਆ ਹੋਵੇ ਅਰ ਦੇਸ ਵਿਚ ਕਾਲ ਪਵੇ।

## ਧਨ ਰਾਸ਼ੀ ਵਿਚ ਸ਼ਨੀਚਰ ਦਾ ਫਲ

**ਸ਼ਨਿ ਧਨ ਮੇਂ ਤੋ ਇਹ ਫਲ ਜੋਇ॥ ਦਿੱਲੀ ਛਤ੍ਰਹ ਭੰਗ ਸੁ ਹੋਇ। ਘਣਾ ਹੋਇ ਦਿਲੀ ਸੰਗ੍ਰਾਮ ਭਾਜੜ ਪਰਸੀ ਧਾਮੋ ਧਾਮ॥੭੭॥**

ਜਦ ਧਨ ਰਾਸੀ ਵਿਚ ਸ਼ਨੀਚਰ ਆਵੇ ਤਾਂ ਦਿਲੀ ਵਿਖੇ ਸੰਗਰਾਮ ਜੰਗ ਹੋਵੇ ਹਰ ਘਰ ਵਿਚ ਭਾਜੜ ਪਵੇ ਪਿਛੇ ਗੁਜਰ ਚੁਕੇ ਸਮੇਂ ਵਿਚ ਕਈ ਵਾਰੀ ਦਿਲੀ ਵਿਚ ਜੁਧ ਹੁੰਦੇ ਰਹੇ ਹਨ ਉਸੇ ਅਨੁਸਾਰ ਡਕ ਮੁਨੀ ਨੇ ਇਹ ਦੇਖ ਕਰਕੇ ਫਲ ਲਿਖਿਆ ਹੈ।

## ਮਕਰ ਤੇ ਕੁੰਭ ਰਾਸ਼ੀ ਦੇ ਸ਼ਨੀ ਦਾ ਫਲ

ਮਕਰ ਕੁੰਭ ਸ਼ਨਿ ਆਵੈ ਜੋਇ ॥ ਅੰਨ ਘਣੋ ਸਭ ਜਗ ਮਹਿ ਹੋਇ । ਘਰ ਘਰ ਹੋਤ ਸਕਲ ਆਨੰਦ । ਕੋਇ ਨ ਦੀਸੈ ਦੁਖੀਆ ਨੰਦ ॥੭੮॥

ਜਦ ਸ਼ਨੀਚਰ ਮਕਰ ਤੇ ਕੁੰਭ ਵਿਚ ਆਵੈ ਤਾਂ ਸਾਰੀਦੁਨੀਆਂ ਵਿਚ ਅੰਨ ਬਹੁਤ ਹੋਵੇ ਹਰ ਘਰ ਵਿਚ ਲੋਕ ਪ੍ਰਸੰਨ ਖੁਸ਼ ਰੈਹਨ ਕੋਈ ਭੀ ਦੁਖੀ ਨਾ ਦਿਸੈ । ਸੁਕਾਲ ਰਹੇ ॥

## ਮੀਨ ਰਾਸ਼ੀ ਦੇ ਸ਼ਨੀ ਦਾ ਫਲ

ਮੀਨ ਸ਼ਨੀਚਰ ਕਰਤਾ ਵਾਸ । ਸਭ ਦੇਸ਼ਨ ਕਾ ਕਰਤਾ ਨਾਸ਼ । ਅਥਵਾ ਘਨ ਹੋਇ ਪਰਲੌ ਕਾਲ । ਸਾਗਰ ਕੀ ਜਲ ਤੋਰੈ ਪਾਲ ॥੭੯॥

ਪੁਰ ਪਾਟਨ ਦੀਸੈ ਜੁ ਜਲੰਤ । ਸਾਧ ਲੋਕ ਜਗ ਘਣੋ ਬਿਅੰਤ । ਨਦੀ ਨੀਰ ਜਾਵੈ ਨਿਰਬੰਸ । ਹੋਇ ਨ ਵਰਖਾ ਪਰਬਤ ਬੰਸ ॥੮੦॥

ਜਦ ਮੀਨ ਰਾਸ਼ੀ ਵਿਚ ਸ਼ਨੀ ਆਵੈ ਤਾਂ ਸਭ ਦੇਸਾਂ ਵਿਚ ਕਾਲ ਤੇ ਬੀਮਾਰੀ ਦੇ ਕਾਰਨ ਲੋਕ ਦੁਖੀ ਹੋਨ ਤੇ ਮੋਤਾਂ ਹੋਨ ਜਾਂ ਤਾਂ ਬਹੁਤ ਸਾਰੀ ਵਰਖਾ ਪਰਲੈ ਕਾਲ ਵਰਗੀ ਹੋਵੇ ਅਰ ਸਮੁੰਦਰ ਭੀ ਆਪਨੇ ਕੰਢਿਆਂ ਤੋਂ ਓਰੇ ਆ ਜਾਵੇ ਜਾਂ ਕਈ ਦੇਸਾਂ ਵਿਚ ਵਰਖਾ ਨਾ ਹੋਨ ਦੇ ਕਾਰਨ ਲੋਕ ਦੁਖੀ ਹੋਨ ਕਈ ਥਾਵਾਂ ਅਗਨੀ ਦੇ ਕਾਰਨ ਨਾਸ ਹੋ ਜਾਨ । ਲੋਕ ਦੁਖੀ ਹੋ ਕੇ ਸਾਧ ਫਕੀਰ ਮੰਗਤੇ ਹੋ ਜਾਨ ।

ਨਦੀਆਂ ਵਿਚ ਪਾਨੀ ਸੁਕ ਜਾਵੇ ਕਿਉਂਕਿ ਪਰਬਤਾਂ ਤੇ ਵਰਖਾ ਨਹੀਂ ਹੋਵੇਗੀ।

## ਬ੍ਰਿਸਚਕ ਰਾਸ਼ੀ ਦੇ ਸ਼ਨੀ ਦਾ ਫਲ

**ਬ੍ਰਿਸਚਕ ਸ਼ਨਿ ਕੋ ਵਾਸਾ ਹੋਇ। ਤਿਸ ਮੇ ਸੁਖੀ ਵਸੈ ਸਭ ਕੋਇ। ਅੰਨ ਧਾਨ ਕੀ ਸਮਤਾ ਰਹੇ। ਮੇਘ ਮਾਲ ਮੇ ਮੇਘੇ ਕਹੈ ॥੯੧॥**

ਜਦ ਸ਼ਨੀਚਰ ਬ੍ਰਿਸਚਕ ਰਾਸ਼ੀ ਵਿਚ ਰੈਂਹਦਾ ਹੈ ਉਸ ਸਮੇਂ ਸਭ ਕੋਈ ਸੁਖੀ ਵਸਦਾ ਹੈ ਅੰਨ (ਕਨਕ ਛੋਲੇ ਚਾਵਲ) ਦੇ ਭਾ ਮਧਮ ਮੰਦਾ ਰੈਂਹਦਾ ਹੈ ਮੇਘ ਮਾਲਾ ਗਰੰਥ ਵਿਖੇ ਮੇਘ ਜੀ ਨੇ ਇਸ ਪ੍ਰਕਾਰ ਕਿਹਾ ਹੈ।

**ਬੋਇਓ ਬੀਜ ਸਭ ਉਡਰ ਜਾਇ। ਚੌਪਦ ਕੋ ਜਗ ਭੂਖ ਮਰਾਇ। ਬਾਰਾਂ ਰਾਸ ਸ਼ਨਿਸਚਰ ਫਿਰੈ। ਕਰਤ ਮੇਘ ਜਗ ਕਰਤ ਜੋ ਲਰੈ ॥੯੨॥**

ਮੇਘ ਜੀ ਕੈਂਹਦੇ ਹਨ ਕਿ ਬਾਰਾਂ ਰਾਸ਼ੀਆਂ ਦੇ ਸ਼ਨੀਚਰ ਦਾ ਖੋਟਾ ਹੀ ਫਲ ਹੁੰਦਾ ਹੈ ਖੇਤੀਆਂ ਨਹੀਂ ਫਲਦੀਆਂ ਪਸੂ ਲਈ ਪਠਾ ਘਟ ਹੁੰਦਾ ਹੈ ਕਈ ਥਾਵਾਂ ਤੇ ਭੁਖ ਨਾਲ ਮਰ ਭੀ ਜਾਂਦੇ ਹਨ ਕਈ ਥਾਵਾਂ ਤੇ ਦੁਨੀਆਂ ਵਿਚ ਜੁਧ ਲੜਾਈ ਭੀ ਹੁੰਦੀ ਹੈ।

## ਅਥ ਨਛੱਤ੍ਰ ਸ਼ਨਿ ਕੂਰਮ ਚਕਰ ਵਿਚਾਰ

**ਚੌਪਈ॥ ਜੇਸ਼ਟਾ ਮੂਲਾ ਦੋਊ ਜਾਨ। ਪੂਰਬ ਫਾਲਗੁਨੀ ਪਹਿਚਾਨ। ਜੇ ਸ਼ਨਿ ਆਵੈ ਇਨ ਮਹਿ**

ਸਹੀ। ਤਉ ਇਨ ਦੇਸ਼ਨ ਮਹਿ ਦੂਖੀ ਕਹੀ।੯੩।

ਪੂਰਬ ਹਸਤ ਬੰਧ ਪੰਚਾਰਟ। ਦੇਸ ਕਾਮਰੂ ਅਰ ਰੇਵਾਭਟ। ਬਲੇ ਬਾਸ ਕਰੇ ਗ੍ਰਹ ਜਾਨੈ। ਮਗਧ ਪੁਰਖ ਇਨ ਦੇਸ਼ਨ ਜਾਨੈ ॥੯੪॥

ਪੂਰਬ ਦਿਸ਼ ਮੈਂ ਦੇਸ ਜੋ ਏਹ। ਤਿਨ ਮਹਿ ਬਹੁਤ ਉਪੱਦ੍ਰਵ ਦੇਹ। ਇਨ ਕਾ ਹੋਵੈ ਘਣੋ ਬਿਨਾਸ। ਮੇਘ ਸ਼ਨਿ ਇਹੈ ਬਿਲਾਸ ॥੯੫॥

ਹੁਣ ਕੁਰਮ ਚਕਕ ਅਨੁਸਾਰ ਸ਼ਨੀਚਰ ਦਾ ਨਛਤਰਾਂ ਮੁਤਾਬਕ ਮੇਘ ਜੀ ਫ਼ਲ ਕੈਂਹਦੇ ਹਨ—

ਜਦ ਸ਼ਨੀ ਜੇਸ਼ਟਾਂ ਮੂਲਾਂ ਤੇ ਪੂਰਬ ਫਾਲਗੁਣੀ ਨਛੱਤਰ ਤੇ ਆਵੇ ਤਾਂ ਉਸ ਦੀ ਦ੍ਰਿਸ਼ਟੀ ਪੂਰਬ ਵਲ ਹੁੰਦੀ ਹੈ।

ਅਰ ਪੂਰਬ ਦੇ ਇਨਾਂ ਦੇਸ਼ਾਂ ਵਿਚ ਦੁਖ ਕਲੇਸ਼ ਦੰਗਾ ਫਸਾਦ ਕਾਲ ਬੀਮਾਰੀ ਆਦਿ ਉਪਦਰਵ ਹੁੰਦੇ ਹਨ ਜਿਸ ਕਰਕੇ ਇਹਨਾਂ ਦੇਸਾਂ ਵਿਚ ਬਹੁਤ ਨੁਕਸਾਨ ਹੁੰਦਾ ਹੈ ਕਾਮ ਰੂਪ, ਰੇਵ ਭਟ (ਇਹ ਅਸਾਮ ਬੰਗਾਲ ਮਗਧ ਬਿਹਾਰ ਦੇ ਦੇਸ ਮਲੂਮ ਹੁੰਦੇ ਹਨ)।

ਦਵੱਯਾ ਛੰਦ॥ ਉਤ੍ਰਾ ਖਾੜ੍ਹਾ ਸ੍ਰਵਣ ਧਨਿਸ਼ਟਾਂ ਜੋ ਸ਼ਨਿ ਇਨ ਮਹਿ ਆਈ। ਤਉ ਦੁਖ ਦੇਸਨ ਇਨ ਮਹਿ ਹੋਵੈ ਅਗਨਿਕੋਨ ਦਿਸ ਜਾਈ। ਕੁਪਜਾ ਕ ਸਲੇ ਜੋ ਡਾਹਲ ਅੰਗੈਬੰਗ ਦੇਸ ਕਾਲੰਗੇ। ਨਾਟ ਅਜਲਕ

ਔਰ ਉਦਿਆਨੈ ਔ ਰਾਜਿ ਉਦ੍ਰ ਅੰਗੈ ॥੯੬॥
ਸ਼ਨਿਨਿਛਰ ਜੋ ਇਨ ਬਸਤ ਇਨ ਦੇਸ਼ਨ ਤੇ ਡੀਠ
ਨਾਸ਼ ਕਰਤ ਇਨਹੀ ਤੁਰਤ ਔਰ ਤਰਫ ਲਖ ਪੀਠ

ਜਦ ਸ਼ਨਿਚਰ ਉਤਰਾ ਖਾੜਾ ਸ਼ਰਵਣ ਧਨਿਸ਼ਟਾ ਤੇ ਪ੍ਰਵੇਸ਼ ਕਰਦਾ ਹੈ ਤਾਂ ਇਸ ਦੀ ਦ੍ਰਿਸ਼ਟੀ ਅਗਨ ਕੋਨ ਵਲ ਇਨਾਂ ਦੇਸ਼ਾਂ ਤੇ ਹੁੰਦੀ ਹੈ ਕੁਪਜਾਂ, ਕਸਲ, ਡਾਹਲ, ਕਾਲੰਗ, ਬੰਗਾਲ ਦੇਸ ਨਾਟ, ਅਜਲਕ, ਉਦਿਆਨ, ਰਾਜਿ ਉਦਰ, ਅੰਨ ਦੇਸ, ਇਹ ਪੁਰਾਨੇ ਨਾਮ ਹਨ ਇਹ ਸ਼ਹਿਰ ਪੂਰਬ ਤੇ ਦਖਨ ਦੀ ਨੁਕਰ ਵਲ ਹੁੰਦੇ ਹੋਨਗੇ, ਇਨਾਂ ਦੇ ਨਾ ਅਜ ਕਲ ਬਦਲ ਚੁਕੇ ਹਨ। ਜਿਸ ਦੇਸ ਵਲ ਸ਼ਨੀ ਦੀ ਨਜਰ ਹੁੰਦੀ ਹੈ ਉਨਾਂ ਦੇਸਾਂ ਨੂੰ ਨਾਸ ਕਰ ਦੇਂਦਾ ਹੈ ਜਿਧਰ ਪਿਠ ਹੁੰਦੀ ਹੈ ਓਧਰ ਸ਼ੁਭ ਫਲ ਕਰਦਾ ਹੈ।

ਸ਼ਤਭਿਖਾ ਪੂਰਬਾ ਭਾਦ੍ਰਪਦ ਉਤ੍ਰਾ ਭਾਦ੍ਰਪਦਾਨ।
ਜੋ ਇਨ ਮਹਿ ਸ਼ਨਿ ਆਵਈ ਦੱਖਨ ਦਿਸ਼ਹੋਹਾਨ।
ਸੰਗਲਾਦੀਪਭਾਦ੍ਰ ਜੌਭੀਮ ਰਬ ਮੱਛਕੱਛਬਨਬਾਰ।
ਤਾਪਮਹੇਦਰ ਕਿਸ ਕਿਧਾਰ ਔਰ ਲੰਕ ਮਨ ਧਾਰ।
ਕਹਯੋ ਤ੍ਰਿਕੁਟੈ ਦੇਸ਼ ਹੀ ਸ੍ਰੀ ਪਰਬਤੁ ਇਕ ਜਾਨ।
ਦੇਸ਼ਗਯਾਰਹਦ੍ਰਿਸ਼ ਸ਼ਨਿ ਇਹ ਦੱਖਣ ਮਹਿਜਾਨ।

ਜਦ ਸ਼ਤਭਿਖਾ, ਪੂਰਬਾ ਭਾਦਰਪਦ, ਤੇ ਉਤ੍ਰਾ ਭਾਦਰਪਦ ਤੇ ਸ਼ਨੀ ਔਂਦਾ ਹੈ ਤਾਂ ਸ਼ਨੀ ਦੀ ਦ੍ਰਿਸ਼ਟੀ ਦਖਨ ਵਲ ਇਨਾਂ ਦੇਸਾਂ ਤੇ ਹੁੰਦੀ ਸੰਗਲਾਦੀਪ ਭਾਦਰਜੋ ਭੀਮ ਰਥ ਮੱਛ (ਮਦਰਾਸ ਦੇ ਨੇੜੇ)

ਕਛ ਮਹੇਂਦਰ ਕਿਛ ਕਿੰਦਾ (ਮੈਸੂਰ) ਲੰਕਾ, ਡਕੁਟਾ ਦੇਸ, ਸ੍ਰੀ ਪਰਬਤ ਬਨ ਬਾਰ ਇਨਾਂ ਯਾਰਾਂ ਦੇਸਾਂ ਤੇ (ਇਹ ਸ਼ਹਿਰ ਦਖਨ ਵਲ ਹਨ, ਅਜ ਕਲ ਇਨਾਂ ਦੇ ਨਾਮ ਬਦਲ ਚੁਕੇ ਹਨ)। ਦ੍ਰਿਸ਼ਟੀ ਹੁੰਦੀ ਇਨਾਂ ਦੇਸਾਂ ਵਲ ਹਾਨੀ ਕਰਦਾ ਹੈ ਇਥੇ ਹਰ ਪ੍ਰਕਾਰ ਦੇ ਖੋਟੇ ਫਲ ਹੁੰਦੇ ਹਨ।

**ਚੌਪਈ ॥ ਭਰਣੀ ਅਸ਼੍ਵਨੀ ਰੇਵਤੀ ਤੀਨ, ਜੇ ਸ਼ਨਿ ਇਨ ਮਹਿ ਹੋਵੇ ਲੀਨ। ਦ੍ਰਿਸ਼ਟ ਪਰਤ ਤਉ ਨੈਰਤ ਕੂਨ, ਇਨ ਦੇਸਨ ਮਹਿ ਕਰਤਾ ਸੂਨ ॥੯੧॥**

ਜਦ ਸ਼ਨੀਚਰ ਰੇਵਤੀ, ਅਸ਼ਵਨੀ, ਤੇ ਭਰਨੀ ਤੇ ਜਾਂਦਾ ਹੈ ਤਦ ਇਸ ਦੀ ਦ੍ਰਿਸ਼ਟੀ ਨੈਰਤ ਕੋਨ (ਦਖਨ, ਪਛਮ ਦੀ ਨੁਕਰ) ਵਲ ਹੁੰਦੀ ਹੈ ਅਰ ਆਪਨੇ ਫਲ ਅਨੁਸਾਰ ਇਨਾਂ ਦੇਸ਼ਾਂ ਨੂੰ ਉਜਾੜ(ਸੁੰਨ) ਕਰ ਦੇਂਦਾ ਹੈ ਭਾਵ ਕਈ ਪਰਕਾਰ ਕਰਕੇ ਨੁਕਸਾਨ ਕਰਦਾ ਹੈ ॥ ੯੧ ॥

**ਭ੍ਰਗਕਛ ਕੰਕਨ ਨਾਮਕ ਜਾਨ। ਘ੍ਰਿਤ ਮਾਲਹਿ ਥੇਟਾ ਪੁਰ ਠਾਨ। ਮਹਾਂਰਾਸ਼ਟ ਅਰ ਸੋ ਠੌਰ। ਬਲਭ ਅਰ ਪਰਕਾਸੈ ਸੌਰ ॥ ੯੨ ॥**

**ਦੇਸ ਇਹੀ ਹੈਂ ਨੈਰਤ ਕੂਨ। ਇਨ ਦੇਸਨ ਮੈ ਕਰਤਾ ਸੂਨ। ਕਹੀ ਬਾਤ ਸਾਚੀ ਇਹ ਭਾਲ। ਇਸਕੋ ਜਾਨੈ ਸੋ ਜਗ ਲਾਲ ॥੯੩॥**

**ਹੁਣ ਨੈਰਤ ਕੋਨ ਦੇ ਦੇਸਾਂ ਦੇ ਨਾਮ ਦਸਦੇ ਹਨ**

ਮਹਾਂਰਾਸ਼ਟਰ (ਦਖਨ ਪਛਮ) ਵਲ ਸੂਰਤ ਤੇ ਨਾਸਕ ਦੇ ਆਸ ਪਾਸ ਇਹ ਦੇਸ ਹਨ (ਪੁਰਾਨੇ ਨਾਮ ਹਨ) ਭ੍ਰਗ ਕਛ, ਕੁੰਕਨ, ਨਾਸਕ, ਘ੍ਰਤਮਾਲ, ਥੇਟਾ ਪ੍ਰਭ, ਮਹਾਰਾਸ਼ਟਰ, ਬਲਭ, ਆਦਿ ਦੇਸਾਂ ਵਿਚ ਸ਼ਨੀ ਨੁਕਸਾਨ ਕਰਦਾ ਹੈ ਜਦ ਸ਼ਨੀ ਰੇਵਤੀ ਅਸ਼ਵਨੀ, ਭਰਨੀ, ਨਛੱਤਰਾਂ ਤੇ ਆਉਂਦਾ ਹੈ ਮੇਘ ਜੀ ਕੈਂਹਦੇ ਹਨ ਹੇ ਪਿਆਰੇ ਇਹ ਗਲ ਸਚੀ ਜਾਨੋ।

**ਪਰਹਾ ॥ ਪੁਖ ਜੋ ਆਦ੍ਰਾ ਜਾਨ ਪੁਨਰਵਸੁ ਤੀਨ ਹੀ। ਤੋ ਪਛਮ ਦਿਸ ਦ੍ਰਿਸ਼ਟ ਨਛੱਤ੍ਰ ਲੀਨਹੀ। ਅਰਬੁਧ ਕੱਛਅਵੰਤੀ ਪੂਰਬ ਮਾਲਵਾ। ਬੰਦ੍ਰਦੀਪਹ ਸਿੰਘ ਸੌਰਾਸ਼ਟ ਘਾਲਵਾ।੯੪।**

**ਕੈਹਤ ਪਰੇ ਤਹ ਦੇਸ ਜਲ ਸਬਾ ਜਾਨੀਓ। ਔਰ ਪਰਾਸਹ ਰਾਜ ਤ੍ਰਿਯਾ ਮਨ ਮਾਨੀਓ। ਇਨ ਦੇਸਨ ਕਾ ਨਾਸ ਸਨਿਚਰ ਕਰਤ ਹੈ। ਕਹਤ ਮੇਘ ਤੋ ਜਾਨ ਧੀਰ ਜੋ ਧਰਤ ਹੈ। ੯੫।**

ਜਦ ਸ਼ਨੀਚਰ ਪੁਖ, ਆਦਰਾ, ਤੇ ਪੁਨਰਵਸ, ਇਨਾਂ ਤਿਨਾਂ ਨਛੱਤਰਾਂ ਤੇ ਜਾਂਦਾ ਹੈ ਤਾਂ ਇਸਦੀ ਦ੍ਰਿਸਟੀ ਪਛਮ ਦਿਸ਼ਾਂ ਦੇ ਦੇਸਾਂ ਵਲ ਹੁੰਦੀ ਹੈ। ਪਛਮ ਦਿਸ਼ਾਂ ਦੇ ਦੇਸਾਂ ਦੇ ਨਾਮ ਲਿਖਦੇ ਹਨ। ਅਰਬੁਧ (ਅਰਬ) ਕਛ, ਅਵੰਤੀ ਮਾਲਵਾ ਉਜੈਨ, ਬੰਦਰ ਦੀਪ (ਹਿੰਦ ਦੇ ਪਛਮੀ ਸਮੁੰਦਰੀ ਕਨਾਰੇ ਦੇ ਸਹਿਰ) ਸਿੰਘ ਸੌਰਾਸਟਰ ਆਦਿ। ਇਨਾਂ ਦੇ ਨਾਮ ਹੁਣ ਬਦਲ ਚੁਕੇ ਹਨ।

ਇਸ ਨਾਲ ਹੋਰ ਦੇਸ ਪਰਾਸ਼ਹ ਤੇ ਤ੍ਰਯਾ ਰਾਜ ਦੇ ਦੇਸ ਭੀ

ਹਨ ਜਦ ਇਨਾਂ ਦੇਸਾਂ ਵਲ ਸ਼ਨੀ ਦੀ ਦ੍ਰਿਸਟੀ ਹੁੰਦੀ ਹੈ ਤਾਂ ਇਨਾਂ ਦੇਸਾ ਵਲ ਅੰਨ ਤੇ ਜਲ ਦਾ ਕਹਤ (ਕਾਲ) ਪੈ ਜਾਂਦਾ ਹੈ ਮੇਘ ਮੁਨੀ ਜੀ ਐਸਾ ਕੈਂਹਦੇ ਹਨ ॥ ੯੫ ॥

ਸੋਰਠਾ—ਮਘਾਂ ਪੂਰਬਾ ਜਾਨ ਔ ਫਲ ਗੁਣ । ਜੌ ਸ਼ਨਿ ਮਿਲ ਇਨ ਆਨ ਵਾਇਵ ਕੂਨੈ ਦ੍ਰਿਸ਼ਟ ਧਰ ॥ ੯੬ ॥

ਮਾਰੂ ਮਰਵਰ ਸਿੰਗ ਸੂਰਸ੍ਵਤ ਵੇਲ ਸਮੁੰਦਰ ਮਹਿ । ਉਚ ਜਲੰਧਰ ਅੰਗ ਅਰ ਗੁਜਰਾਤ ਬਿਨਾਸ ਹੀ ॥ ੯੭ ॥

ਦੇਸ਼ ਕਰਤ ਇਹ ਨਾਸ਼ ਰਵਿ ਕੇ ਸੁਤ ਕੌ ਫਲ ਇਹੀ । ਔਰ ਦੇਸ਼ ਸਭ ਭਾਸ ਕਹਿਤ ਬਾਤ ਮੁਨ ਮੇਘ ਜਿਹ ॥ ੯੮ ॥

ਜਦ ਸ਼ਨੀਚਰ ਮਘਾਂ ਨਛੱਤਰ ਤੇ ਪੂਰਬਾ ਫਾਲਗੁਣੀ ਨਛੱਤ੍ਰ ਤੇ ਹੁੰਦਾ ਹੈ ਤਦ ਇਸਦੀ ਦ੍ਰਿਸ਼ਟੀ ਵਾਇਵ ਕੋਨ ਵਲ ਹੁੰਦੀ ਹੈ— ਵਾਇਵ ਕੋਨ ਦੇ ਦੇਸ ਇਹ ਹਨ ਮਾਰੂ (ਮਰਵਰ) ਸਿੰਗ (ਸੰਗਲਾ-ਦੀਪ) ਤੇ ਸਮੁੰਦਰ ਦੇ ਕਨਾਰੇ ਅਰ ਉਚ ਜਲੰਧਰ ਤੇ ਗੁਜਰਾਤ (ਕਾਠੀਆਂ ਵਾੜ) ਇਨਾਂ ਦੇਸਾਂ ਵਿਚ ਨੁਕਸਾਨ ਸ਼ਨੀ ਕਰਦਾ ਹੈ। ਮੇਘ ਮੁਨੀ ਜੀ ਇਸ ਪਰਕਾਰ ਭਾਖਦੇ (ਕੈਂਹਦੇ) ਹਨ ॥ ੯੬ । ॥ ੯੭ ॥ ੯੮ ।

ਸ਼ੰਕਰ ਛੰਦ ॥ ਲਖ ਹਸਤ ਚਿਤ੍ਰਾ ਉਤ੍ਰਾ ਹੈ ਫਾਲ

ਗੁਨੀ ਜਿਸ ਨਾਮ। ਜੇ ਸ਼ਨਿਸਚਰ ਆਇ ਇਨ ਪੈ ਪਰਤ ਉਤਰ ਨਾਮ। ਕੀਰ ਅਰ ਕਸ਼ਮੀਰ ਮਥਰਾ ਗਾਜਨੀ ਕੇਦਾਰ। ਮੰਡਲਾ ਨਪਾਲ ਸਭ ਹੈ ਜਾਨ ਤਾਹਿ ਵਿਚਾਰ॥ ੯੯॥

ਕਹਯੋ ਹੈ ਮਲੇਛ ਦੇਸ਼ਹ ਔਰ ਲਖ ਖੁਰਾ-ਸਾਨ। ਹੋਇ ਮਾਸ ਇਕਾਦਸ਼ੀ ਇਹ ਉਤਰਹਿ ਦਿਨ ਆਨ। ਪਰਤ ਇਨ ਮੇਂ ਦ੍ਰਿਸ਼ਟ ਸ਼ਨਿ ਕੀ ਖਾਇ ਗਿਆਰਹ ਠੌਗਨਾਸ ਉਤਰ ਦਿਨ ਬਖਾਨੀ ਕਹੇ ਮੇਘ ਨ ਔਰ॥੧੦੦॥

ਹੋਰ ਦੇਖੋ ਹਸਤ, ਚਿਤਰਾ, ਤੇ ਉਤਰਾ ਫਾਲਗੁਣੀ ਇਨਾਂ ਤਿੰਨਾਂ ਨਛਤਰਾਂ ਤੇ ਜਦ ਸ਼ਨੀ ਆਵੇਗਾ ਤਾਂ ਸਮਝੋ ਕਿ ਸ਼ਨੀ ਦੀ ਦ੍ਰਿਸ਼ਟੀ ਉਤਰ ਦਿਸ਼ਾ ਵਲ ਹੈ ਉਸ ਪਾਸੇ ਦੇ ਦੇਸਾਂ ਦੇ ਨਾਮ ਇਹ ਹਨ—ਕੀਰ (ਜੰਮੂ) ਕਸ਼ਮੀਰ, ਮਥਰਾ, ਗਜਨੀ, ਕੇਦਾਰ, ਮੰਡਲਾ, ਨਪਾਲ, ਅਰ ਖੁਰਾਸਾਨ ਅਰ ਇਸਲਾਮ ਦੇ ਦੇਸ ਇਨਾਂ ਗਿਆਰਾਂ ਦੇਸਾਂ ਵਿਚ ਸ਼ਨੀ ਦਾ ਖੋਟਾ ਫਲ ਹੋਵੇਗਾ।

ਸੱਵਯਾ॥ ਸਵਾਤ, ਵਸਾਖਹ, ਪੁਨ, ਅਨੁਰਾਧਹ ਆਇ ਵਸੈ ਰਵਿ ਕੋ ਸੁਤ ਹੋਈ। ਏਕ ਪਾਦ ਕੁਰ-ਖੇਤ੍ਰ, ਅਸਵਮੁਖ, ਗੰਗ ਦਵਾਰ ਲਖੋ ਕਵਿ ਹੋਈ। ਪੰਚਮ ਕੰਠ ਸਿਰੀ ਹਸਤਨਪੁਰ ਖਟ ਕੂਨ ਈਸਾਨ

ਕਹੇ ਮੁਨਿ ਸੋਈ। ਦ੍ਰਿਸ਼ਟ ਧਰੈ ਸ਼ਨਿ ਇਨਕੈ ਭੀਤਰ ਖਾਤ ਇਨੋਂ ਪੁਰ ਔਰ ਨ ਲੋਈ ॥੧੦੧॥

ਜਦ ਸ਼ਨੀ ਸਵਾਤੀ ਨਛੱਤਰ, ਵਿਸਾਖਾ ਨਛਤਰ ਅਰ ਅਨੁਰਾਧਾ ਨਛਤਰ ਤੇ ਵੇਖੇ ਤਾਂ ਸਮਝੋ ਇਸ ਦੀ ਦ੍ਰਿਸ਼ਟੀ ਇਹਨਾਂ ਦੇਸਾਂ ਵਲ ਹੈ ਕੁਰਖੇਤਰ ਅਸਵਮੁਖ ਗੰਗਦਵਾਰ, ਪੰਚਮ ਕੰਠ ਸਿਰੀ ਹਸਤਨਾ ਪੁਰ, ਇਨਾਂ ਦੇਸਾਂ ਵਿਚ ਕਈ ਪਰਕਾਰ ਦੇ ਉਪੱਦ੍ਰਵ ਜਨ ਹਾਨੀ ਧਨ ਹਾਨੀ ਆਦਿ ਹੋਵੇ।

ਚੌਪਈ ॥ ਮ੍ਰਿਗਸ਼ਰ ਔਰ ਰੋਹਨੀ ਭਾਲ, ਤੀਜੀ ਕ੍ਰਿਤਕਾ ਸ਼ਨਿ ਇਸ ਨਾਲ । ਮਧ ਦੇਸ਼ ਪਰ ਇਨ ਕੀਡੀਠ। ਇਨ ਦੇਸਨ ਮਹਿ ਪਰਲੋ ਪੀਠ ।੧੦੨

ਜਦ ਸ਼ਨੀ ਮ੍ਰਿਗਸ਼ਰ, ਰੋਹਨੀ, ਕ੍ਰਿਤਕਾ, ਤੇ ਹੋਵੇ ਤਾਂ ਮਧ ਦੇਸ ਤੇ ਸਨਿ ਦੀ ਦ੍ਰਿਸ਼ਟੀ ਜਾਨਣੀ ਮਦ ਦੇਸ ਦੇ ਸ਼ੈਹਰਾਂ ਵਿਚ ਪਰਲੋ ਕਈ ਪਰਕਾਰ ਦੇ ਨੁਕਸਾਨ ਹੋਵਨ।

ਚੌਪਈ ॥ ਮਦਯ ਦੇਸ਼ ਮਹਿ ਨਗਰੀ ਏਹ। ਮਿਥਲਾ ਚੰਪਾ ਕਾਸ਼ੀ ਤੇਹ। ਅਹ ਛਤਰ ਕਾਸ਼ੀ ਥੀਂ ਗਯਾ। ਮੇਖਲਾ ਔਰ ਮਧਯੇ ਠਯਾ ॥੧੦੩॥

ਜਾਨ ਅਯੁਧਿਆ ਔਰ ਪ੍ਰਾਗ। ਅੰਤਰ ਵੇਦਨ ਤੋ ਜਸ ਭਾਗ। ਇਨ ਦੇਸ਼ਨ ਕਾ ਨਾਸ ਕਰਾਇ। ਔਰ ਦੇਸ ਮਹਿ ਸੁਖ ਵਰਤਾਇ ॥੧੦੪॥

ਮਧ ਦੇਸ਼ ਦੇ ਸ਼ੈਹਰਾਂ ਦੇ ਨਾਮ ਦਸਦੇ ਹਨ। ਮਿਥਲਾ ਚੰਪਾਂ, ਕਾਂਸ਼ੀ, ਅਹਿਛਤਰ, ਗਯਾ, ਮੇਖਲਾ, ਅਯੁਧਿਆ, ਪ੍ਰਾਗ, ਜਦ ਸ਼ਨੀ ਮਿਰਗਸ਼ਰ ਰੋਹਨੀ ਕ੍ਰਿਤਕਾ ਤੇ ਹੋਵੇ ਤਾਂ ਇਨਾਂ ਦੇਸਾਂ ਵਿਚ ਸੁਖ ਨਾ ਵਰਤੇ ॥ ੧੦੪ ॥

**ਚੌਪਈ ॥ ਜਿਸ ਨਗਰੀ ਦਿਸ ਸ਼ਨਿ ਕੀ ਡੀਠ। ਤਾ ਕੋ ਲੈ ਦਾਤੋਂ ਸੇ ਪੀਠ ॥ ਸਬ ਜਾ ਚਕਰ ਪਰ ਚਕ੍ਰ ਜੋ ਲਰੈ । ਕਾਲ ਘਨੋ ਤਿਸ ਦਿਸ ਸ਼ਨਿ ਕਰੈ ॥ ੧੦੫ ॥**

ਜਿਸ ਨਗਰੀ ਵਲ ਸ਼ਨੀ ਦੀ ਦ੍ਰਿਸ਼ਟੀ ਹੋਵੇ ਉਸ ਨਗਰੀ ਨੂੰ ਦੰਦਾਂ ਨਾਲ ਚਬ ਲੈਂਦਾ ਹੈ ਉਨ੍ਹਾਂ ਥਾਵਾਂ ਤੇ ਫਸਾਦਦੇ ਚਕਰ ਚਲਣ ਅਰ ਉਸ ਨਗਰੀ ਵਿਚ ਮੰਤਾਂ ਤੇ ਮੈਂਹਗਾਈ ਬਹੁਤ ਹੋਵੇ ਇਹ ਸ਼ਨ। ਦੀ ਦ੍ਰਿਸ਼ਟੀ ਦਾ ਫਲ ਹੋਵੇ। ੧੦੫।

**ਚੌਪਈ ॥ ਭਾਂਤ ਘਣੀ ਮੈਂ ਭਾਖੋ ਕਹਾ। ਨਾਸ਼ ਕਰਤ ਸ਼ਨਿ ਦੇਖੈ ਜਹਾ। ਅਥਵਾ ਬਹੁਤੀ ਵਰਖਾ ਹੋਇ। ਨੀਰ ਸਹਿਤ ਬਹਿ ਖੇਤੀ ਜੋਇ ॥੧੦੬।**

**ਅਥਵਾ ਘਨ ਇਕ ਬਿੰਦ ਨ ਪਰੈ। ਰਾਵ ਰੰਕ ਸਭ ਭੂਖਾ ਮਰੈ। ਸ਼ਨਿ ਕਾ ਫਲ ਮੈਂ ਭਾਖਿਆ ਸਹੀ। ਜੋ ਚਕਰ ਕੂਰਮ ਮਹਿ ਕਹੀ ॥੧੦੭॥**

ਕਈ ਪ੍ਰਕਾਰ ਕਰਕੇ ਸ਼ਨੀ ਦੀ ਦ੍ਰਿਸ਼ਟੀ ਦਾ ਫਲ ਹੁੰਦਾ ਹੈ ਜਾਂ ਤਾਂ ਬਹੁਤੀ ਵਰਖਾ ਨਾਲ ਖੇਤੀਆਂ ਰੁੜ ਜਾਂਦੀਆਂ ਹਨ ਜਾਂ ਬਿਲ-

ਕੂਲ ਹੀ ਵਰਖਾ ਨਾ ਹੋਨ ਕਰਕੇ ਖੇਤੀਆਂ ਨਾਸ਼ ਹੋ ਜਾਂਦੀਆਂ ਹਨ। ਗਰੀਬ ਅਮੀਰ ਸਭ ਦੁਖੀ ਹੁੰਦੇ ਹਨ। ਜੋਤਸ਼ ਸ਼ਾਸਤਰ ਦੇ ਗਰੰਥ ਕੂਰਮ ਸ਼ਾਸਤਰ ਵਿਖੇ ਜੋ ਕੁਝ ਲਿਖਿਆ ਹੈ ਉਸ ਅਨੁਸਾਰ ਸ਼ਨੀ ਦੀ ਦਰਿਸ਼ਟੀ ਦਾ ਫਲ ਮੈਂ ਕੈਹ ਦਿਤਾ ਹੈ ਠੀਕ ਇਸੇ ਤਰਾਂ ਸ਼ਨੀ-ਚਕਰ ਦਾ ਫਲ ਕੂਰਮ ਸ਼ਾਸਤਰ ਵਿਚ ਵਰਨਣ ਕੀਤਾ ਹੋਇਆ ਹੈ।

ਇਤਿ ਸ੍ਰੀ ਮੇਘ ਮਾਲਾ ਮੇਘ ਮੁਨਿਰਾਜ ਵਿਰਚਤੇ ਗਰਭ ਨਾਮ ਵਰਨਨਨੰ ਨਾਮ ਤ੍ਰਿਤੀਯ ਧਿਆਇ ॥ ੩ ॥

ਟੀਕਾਕਾਰ—ਜੋਤਸ਼ੀ ਪ੍ਰਤਾਪ ਸਿੰਘ ਗਿਆਨੀ

## ਅਗੇ ਚੌਥਾ ਧਿਆਇ

ਅਥ ਫਾਰਸੀ ਮਤਾਂਤ ਮੁਹਰੱਮ ਗੁਰਰੇ ਕਾ ਵਿਚਾਰ। ਜਿਸ ਵਾਰ ਮੇਂ ਹੋਵੇ ਤਿਸੀ ਕਾ ਫਲ। ਜੋ ਬਰਸ ਰੋਜ ਮੇਂ ਗੁਜਰੇ ਤਿਸਕਾ ਫਲ। ਹੁਨ ਅਗੇ ਇਸਲਾਮੀ (ਮੁਸਲਮਾਨੀ) ਪੁਸਤਕਾਂ ਅਨੁਸਾਰ ਇਸਲਾਮੀ ਸੰਮਤ ਕਾ ਫਲ ਕੈਂਹਦੇ ਹਨ।

**ਮੁਹਰਮ ਨਾਮ ਜੋ ਮਾਸ ਹੈ ਕਹਯੋ ਫਾਰਸੀ ਮਾਹਿ।**
**ਤਾਂ ਮਹਿ ਦਹੇ ਜੁ ਹੋਤ ਹੈ ਹਿੰਦੂ ਕੇ ਕਛੁ ਨਾਹਿ ॥੧॥**

ਮੁਸਲਮਾਨੀ ਸੰਮਤ ਮੁਹੱਰਮ ਮਹੀਨੇ ਤੋਂ ਚਲਦਾ ਹੈ। ਮਹੁ-ਰੱਮ ਮਹੀਨਾ ਉਹ ਹੈ ਜਦੋਂ ਦਹੇ ਹੁੰਦੇ ਹਨ। ਹਿੰਦੂ ਧਰਮ ਵਿਚ ਇਹ ਦਹੇ ਪ੍ਰਚਲਤ ਨਹੀਂ ਹਨ। ੧।

**ਚੜਤ ਚੰਦ ਜੋਦਹਯੋਂ ਕਾਅਗਲੋ ਦਿਨ ਤਿਸ ਭਾਲ।**
**ਤਾ ਕਾ ਗੁਰਰਾ ਨਾਮ ਹੈ ਤਾਂਕੀ ਕਰੋ ਸੰਭਾਲ ॥੨॥**
**ਤਿਸ ਗੁਰਰੇ ਕਾ ਵਾਰ ਜੋ ਤਾਕੋ ਫਲ ਤੁਮ ਜੋਇ।**
**ਅਵਰ ਮਾਸ ਨਹਿ ਦੇਖੀਓ ਦੇਖ ਮੁਹਰੱਮ ਸੋਇ॥੩॥**

ਦਹਿਆਂ ਦੇ ਮਹੀਨੇ ਦਾ ਜਦ ਨਵਾਂ ਚੰਦ ਚੜ੍ਹਦਾ ਹੈ। ਉਸ ਦੇ ਅਗਲੇ ਦਿਨ ਮੁਹਰੱਮ ਮਹੀਨਾ ਸ਼ੁਰੂ ਹੁੰਦਾ ਹੈ ਉਸ ਦਾ ਨਾਮ ਗੁਰੱਰਾ ਕਿਹਾ ਜਾਂਦਾ ਹੈ, ਕੇਵਲ ਮੁਹਰਮ ਜਿਸ ਵਾਰ ਚੜ੍ਹੇ ਉਸ ਦਾ ਫਲ ਲਿਖਦੇ ਹਾਂ। ਬਾਕੀ ਮਹੀਨਿਆਂ ਦਾ ਨਹੀਂ।

**ਉਤਮ ਦੇਖੀ ਵਸਤ ਇਹ ਤੋ ਮੈਂ ਭਾਖੀ ਲਿਆਇ।**
**ਰੋਸ ਨ ਕੋਈਕੀਜੀਓ ਗੁਣ ਲੀਜੋ ਇਸ ਭਾਇ ।੪।**
**ਫਲ ਗੁਰ ਕੇਰਾ ਬਰਸ ਮਹਿ ਹੋਵਤ ਲਖੀਓ ਮੀਤ।**
**ਮੈਂਫਲਵੇਖਯੋ ਆਪਦ੍ਰਿਗ ਇਹਲਿਖਿਓਕਰਪ੍ਰੀਤ।**

ਮੈਂ ਇਨ ਫਲਾਦੇਸ ਅਖੀਂ ਦੇਖਿਆ ਹੈ ਇਸ ਲਈ ਚੰਗੀ ਵਸਤੂ ਸਮਝ ਕੇ ਫਾਰਸੀ ਗਰੰਥਾਂ ਵਿਚੋਂ ਲਿਆਕੇ ਲਿਖੀ ਹੈ ਇਸ ਵਿਚ ਗੁਸਾ ਕੋਈ ਨਾ ਕਰੇ ਸਾਨੂੰ ਗੁਣ ਨਾਲ ਮਤਲਬ ਹੈ।

## ਅਥ ਰਵਿਵਾਰ ਗੁਰਰੇ ਕਾ ਫਲ

ਐਤਵਾਰ ਜੇ ਮੁਹਰਮ (ਗੁਰਰਾ) ਸ਼ੁਰੂ ਹੋਵੇ ਤਾਂ ਇਸ ਫਲ ਇਸ ਪਰਕਾਰ ਸਾਲ ਭਰ ਵਿਚ ਹੋਣਾ ਸਮਝਣਾ।

**ਚੌਪਈ—ਘਣੇ ਮੇਘ ਅਰ ਸਸਤੇ ਧਾਨ। ਮੇਵਾ ਆਛੇ ਤਰੁ ਬਹੁ ਮਾਨ।ਪਾਤਸ਼ਾਹ ਕਾ ਕੰਮ ਸੁਭਾਲ। ਲੋਕ ਸੁਖੀ ਹੋਵਹਿਂ ਬਹੁ ਲਾਲ।੬।**

ਅਰਥ—ਐਤਵਾਰੀ ਗੁਰਰੇ ਦਾ ਫਲ—ਵਰਖਾ ਹਛੀ ਹੋਵੇ। ਅੰਨ ਭਾ ਸਸਤੇ ਰੈਹਨ, ਦਰਖਤਾਂ ਨੂੰ ਫਲ ਮੇਵੇ ਬਹੁਤ ਫਲਨ, ਰਾਜਾ ਪਰਜਾ ਸੁਖੀ ਵਸਨ। ੬।

**ਚੌਪਈ—ਚੌਪਦ ਖਤਰਾ ਕੋਈ ਨਾਹਿ। ਦੁਧ ਦਹੀ**

ਹੋਵੇ ਘਰ ਮਾਹਿ। ਘਣੀ ਜਾਤ ਕੀ ਜਲ ਹੈ ਵਾਇ। ਤੀਅ ਕੇ ਕੁਚ ਮੈ ਬਹੁ ਦੁਖ ਪਾਇ।੭।

ਹਰ ਘਰ ਵਿਚ ਦੁਧ ਘਿਓ ਬਹੁਤ ਹੋਵਨ, ਕਿਸੇ ਪਾਸੇ ਕੋਈ ਖਤਰਾ ਨਾ ਹੋਵੇ ਫਸਲਾਂ ਦੇ ਲਾਭ ਵਾਲੀਆਂ ਹਵਾਵਾਂ ਤੇ ਮੀਂਹ ਹੋਨ ਪਰੰਤੂ ਜਨਾਨੀਆਂ ਨੂੰ ਛਾਤੀ ਦੇ ਰੋਗ ਪੈਦਾ ਹੋਨ।

ਚੌਪਈ—ਗੇਹੂੰ ਹੋਵੈ ਆਛੀ ਘਣੀ ਜੌ ਖਰਬੂਜਾ ਮੀਠਾ ਬਨੀ।ਤਾ ਜੇ ਹੋਵਹਿ ਜਗਸਿਰਦਾਰ, ਅਗਨਿ ਜੋਰ ਬਹੁਤੇ ਤਿਲਕਾਰ ॥੮॥

ਕਣਕ ਦੀ ਪੈਦਾਵਾਰ ਬਹੁਤ ਹੋਵੇ, ਫਲ ਖਰਬੂਜੇ ਆਦਿ ਮਿਠੇ ਹੋਨ, ਸਰਦਾਰਾਂ ਨੂੰ ਨੌਕਰੀਆਂ ਬਹੁਤ ਮਿਲਨ ਤੇ ਤਰੱਕੀ ਹੋਵੇ, ਪਰੰਤੂ ਅਗਨੀ ਕਾਂਡ ਬਹੁਤ। ਐਤਵਾਰ ਦਾ ਫਲ ਹੈ।

ਚੌਪਈ—ਚੌਪਦ ਕੀ ਜੋ ਪੂਰੈ ਮੁਰਾਦ, ਸ਼ੁਭ ਲਛਣ ਸਭ ਰਾਖੋ ਯਾਦ। ਚੰਦ ਗ੍ਰੈਹਨ ਸੋ ਹੋਵੈ ਸਹੀ। ਥੋਰੀ ਹੋਵੇ ਕਪਾਸਹ ਮਹੀ।੯।

ਪਸ਼ੂ ਆਦਿਕਾਂ ਨੂੰ ਘਾਹ ਪਠਾ ਤੇ ਜਲ ਲੋੜ ਅਨੁਸਾਰ ਪ੍ਰਾਪਤ ਹੋਵੇ ਇਹ ਸਭ ਚੰਗੇ ਸੁਕਾਲ ਦੇ ਲਛਨ ਹਨ ਯਾਦ ਰਖੋ। ਚੰਦਰਮਾਂ ਨੂੰ ਗਰੈਹਨ ਭੀ ਹੋਵੇ ਅਰ ਕਪਾਹ ਦੀ ਫਸਲ ਦੀ ਥੋੜੀ ਪੈਦਾਵਾਰ ਹੋਵੇ ॥ ਇਹ ਫਲ ਐਤਵਾਰ ਗੁਰਰੇ ਦੇ ਕਹਿ ਰਹੇ ਹਨ।

ਚੌਪਈ—ਕਾਮ ਕਹੇ ਸਭ ਏਤੇ ਜਾਨ, ਦੇਖੋ ਪੰਡਤ ਕਰਕੇ ਧਿਆਨ, ਜੋ ਗੁਰਰਾ ਰਵਿ ਵਾਰਾ ਹੋਇ ਤਾਕੋ

**ਫਲ ਤੁਮ ਲਖੀਓ ਜੋਇ ।੧੦।**

ਹੇ ਵਿਦਵਾਨ ਸਿਆਨੇ ਪੰਡਤ ਜੀ ਇਹ ਸਭ ਫਲ ਐਤਵਾਰੀ ਗੁਰੱਰੇ ਦੇ ਹਨ ਇਹ ਸਭ ਫਲ ਇਕ ਸਾਲ ਵਿਚ ਹੋਨਗੇ ।

## ਅਬ ਸੋਮਵਾਰ ਗੁਰਰੇ ਕਾ ਫਲ

ਜੇ ਮੂਹਰਮ ਦੀ ਪਹਿਲੀ ਸੋਮਵਾਰ ਹੋਵੇ ਤਾਂ ਉਸਦਾ ਫਲ ਇਸ ਪਰਕਾਰ ਜਾਨਣਾ ।

**ਚੌਪਈ—ਅੰਨ ਭਾਵ ਮੈ ਸਸਤਾ ਹੋਇ । ਪਾਤਸ਼ਾਹ ਕਾ ਹੁਕਮ ਬਿਗੋਇ । ਨਿਆਮਤ ਬਹੁਤੀ ਜਗ ਮਹਿ ਆਇ । ਲੋਕ ਭਲੇ ਜਗ ਘਟਤੇ ਜਾਇ ॥੧੧॥**

ਅਨਾਜਾਂ ਦੇ ਭਾ ਸਸਤੇ ਹੋ ਜਾਨ । ਪਾਤਸ਼ਾਹ ਦਾ ਹੁਕਮ ਸਭ ਕੋਈ ਮੰਨੇ ਜਗ ਵਿਚ ਪੈਦਾਵਾਰ ਹਛੀ ਹੋਏ ਪਰ ਭਲੇ ਲੋਕ ਜਗ ਵਿਚ ਘਟ ਹੁੰਦੇ ਜਾਨ । ਇਹ ਸੋਮਵਾਰੀ ਗੁਰਰੇ ਦਾ ਫਲ ਹੈ ।

**ਚੌਪਈ—ਦੇਸ਼ ਜੋ ਪਸਚਮ ਹੋਇ ਵਿਆਧ । ਨਗਰ ਗ੍ਰਾਮ ਤੇ ਅਬਤਰਾ ਸਾਧ । ਰਾਹ ਭਲੇ ਸੌਦਾਗਰ ਨਫਾ । ਘਣੀ ਵਾਤ ਸੋ ਤਰੁ ਸਭ ਸਫਾ ॥੧੨॥**

ਪਛਮ ਦਿਸ਼ਾ ਵਲ ਬੀਮਾਰੀ ਹੋਏ ਪਿੰਡ ਤੇ ਕਸਬਿਆਂ ਸ਼ੈਹਰਾਂ ਵਿਚ ਅਸਾਂਤੀ ਜਾਂ ਰੋਗ ਪੈਦਾ ਹੋਵੇ । ਰਾਹੀਆਂ ਨੂੰ ਰਸਤਿਆਂ ਵਿਚ ਕੋਈ ਭੈ ਡਰ ਨਾ ਹੋਵੇ ਅਰ ਸੁਦਾਗਰਾਂ ਨੂੰ ਵਪਾਰ ਵਿਚ ਨਫਾ ਹੋਵੇ। ਹਵਾ ਹਨੇਰੀਆਂ ਤੂਫਾਨ ਬਹੁਤ ਆਵਨ ਅਰ ਦਰਖਤਾਂ ਦੇ ਫਲ ਸਭ ਝੜ ਜਾਨ ।

**ਚੌਪਈ—ਦੂਧ ਕਪਾਸਹਿ ਤਿਲ ਜਗ ਘਣੇ । ਤੇਲ**

**ਘੀਉ ਸਸਤਾ ਸਭ ਬਣੇ। ਰੋਗ ਘਣਾ ਨਰ ਨਾਰੀ ਜਾਣ। ਅਜਾ ਭੇਡ ਹੁਇ ਬਹੁ ਜਗ ਜਾਨ ।੧੩।**

ਹੋਰ ਦਸਦੇ ਹਨ ਕਿ ਸੋਮਵਾਰੀ ਗੁਰਰੇ ਸਾਲ ਵਿਚ ਦੁਧ ਕਪਾਹ ਤਿਲ ਦੀ ਪੈਦਾਵਾਰ ਹਛੀ ਹੋਵੇ ਤੇਲ ਤੇ ਘਿਓ ਦੇ ਭਾ ਮੰਦੇ) ਸਸਤੇ ਰੈਹਨ ਪਰੰਤੂ ਬਹੁਤ ਨਰ ਨਾਰ ਰੋਗੀ ਰੈਹਨ ਬਕਰੀ ਤੇ ਭੇਡ ਦੀ ਪੈਦਾਇਸ਼ ਭੀ ਬਹੁਤ ਹੋਵੇ।

**ਚੌਪਈ—ਬਹੁ ਤਰੁ ਕੋ ਫਲ ਲਾਗੈ ਜੋਇ। ਪੈਂਛੀ ਚੌਪਦ ਸੁਖ ਸੌਂ ਹੋਇ। ਜੈਸੀ ਉਤਪਤਿ ਤੈਸਾ ਖਰਚ ਜੋ ਗੁਰਰਾ ਸ਼ਸ਼ਿਵਾਰਾ ਪਰਚ ।।੧੪।।**

ਦਰਖਤਾਂ ਨੂੰ ਫਲ ਬਹੁਤ ਲਗਨ। ਪੰਛੀ ਤੇ ਚੁਪਾਏ ਜਾਨ-ਵਰ ਸੁਖੀ ਹੋਨ ਲੋਕ ਜਿਤਨੀ ਆਮਦਨ ਕਰਨ ਉਤਨਾ ਹੀ ਖਰਚ ਕਰ ਦੇਣ ਐਸਾ ਫਲ ਸੋਮਵਾਰੀ ਗੁਰਰੇ ਦਾ ਹੋਵੇ।

## ਅਥ ਮੰਗਲ ਵਾਰੀ ਗੁਰਰੇ ਕਾ ਫਲ

ਹੁਨ ਅਗੇ ਮੰਗਲਵਾਰ ਨੂੰ ਜੋ ਇਸਲਾਮੀ ਸੰਮਤ ਚੜੇ ਤਿਸਕਾ ਫਲ ਲਿਖਦੇ ਹਨ।

**ਚੌਪਈ—ਜਗ ਮਹਿ ਹੋਵੈ ਬਹੁਤ ਦੁਕਾਲ। ਮੇਂਹ ਸਮੈ ਸਿਰ ਪਰੈ ਨ ਲਾਲ। ਨਹਿ ਖੇਤੀ ਰੱਯਤ ਵੈਰਾਨ। ਨਫਾ ਸੁਦਾਗਰ ਬਹੁਤੇ ਮਾਨ ।।੧੫।।**

ਮੰਗਲਵਾਰੀ ਗੁਰਰੇ ਦੇ ਸਾਲ ਵਿਚ ਦੁਨੀਆਂ ਵਿਚ ਮੈਹਗਾਈ (ਕਾਲ) ਪੈ ਜਾਵੇਗਾ ਕਿਉਂਕਿ ਮੀਂਹ ਸਮੇਂ ਸਿਰ ਨਹੀਂ ਪਵੇਗਾ ਖੇਤੀ ਨਹੀਂ ਹੋਵੇਗੀ ਪਰਜਾ ਵੈਰਾਨ ਹੋਵੇਗੀ ਮਾਲ ਦਾ ਸਟਾਕ ਕਰਨ

ਵਾਲੇ ਸੁਦਾਗਰਾਂ ਨੂੰ ਨਫਾ ਬਹੁਤ ਹੋਵੇਗਾ ॥ ੧੫ ॥

**ਚੌਪਈ—ਗੁੜ ਸ਼ਕਰ ਕਪਾੜਹ ਖੰਡ। ਬਡੇ ਲੋਕ ਚਾਕਰ ਦੇ ਦੰਡ। ਤਿਲ ਗੇਹੂੰ ਮਹਿੰਗੇ ਹੁਇ ਲੋਇ। ਬਾਪ ਪੂਤ ਮੈਂ ਦਗਾ ਸੁ ਹੋਇ ॥੧੬॥**

ਮੰਗਲ ਵਾਰੀ ਗੁਰਰੇ ਵਾਲੇ ਸਾਲ ਵਿਚ ਗੁੜ ਸ਼ਕਰ, ਕਪਾਹ ਖੰਡ ਦੇ ਭਾ ਤੇਜ ਹੋ ਜਾਨ, ਵਡੇ ਲੋਕਾਂ ਵਿਚ ਕਰੋਧ ਵਧ ਜਾਵੇ ਤੇ [ਗੁਲਾਮ) ਨੌਕਰਾਂ ਚਾਕਰਾਂ ਨੂੰ ਦੰਡ ਬਹੁਤ ਦੇਨ ਅਰ ਤਿਲ ਕਨਕ ਦੇ ਭਾ ਮੈਂਹਗੇ ਹੋ ਜਾਨਗੇ ਤੇ ਲੋਕਾਂ ਵਿਚ ਧੋਖੇ ਵਧ ਜਾਨਗੇ ਇਥੋਂ ਤਕ ਕਿ ਪਿਓ ਪੁਤਰ ਨੂੰ ਪੁਤਰ ਪਿਓ ਨਾਲ ਧੋਖਾ ਕਰਨ ਲਗ ਪਏਗਾ ॥ ੧੬ ॥

**ਚੌਪਈ—ਬਰਕਤ ਕਿਸ ਹੂੰ ਵਸਤ ਨ ਹੋਇ। ਅਗਨ ਚੋਰ ਥੋਰੇ ਜਗ ਸੋਇ। ਪੁਰਖ ਬੀਚ ਅਲਪ ਪੁਰਖੱਤ। ਰਵਿ ਕੋ ਗ੍ਰਹਿ ਨ ਧਰਾ ਚਾਲੱਤ ।੧੯।**

**ਟਿਡੀ ਮੂਸਾ ਅਹਿ ਕ੍ਰਿਮ ਘਣਾ। ਕਰਤ ਅਨੀਤ ਜਗਤ ਬਹੁਭਣਾ। ਫਲ ਭਾਖਯੋ ਜੋ ਦੇਖੇ ਸੋਇ। ਮੰਗਲਵਾਰ ਜੁ ਗੁਰੱਰਾ ਹੋਇ ॥੧੯॥**

ਮੰਗਲਵਾਰੀ ਗੁਰਰੇ ਦਾ ਫਲ ਹੋਰ ਦਸਦੇ ਹਨ ਕਿ ਐਸੇ ਸਾਲ ਵਿਚ ਬਰਕਤ ਕਿਸੇ ਚੀਜ਼ ਵਿਚ ਨਹੀਂ ਰਹੇਗੀ ਧਰਤੀ ਤੇ ਸਰਪ ਕੀੜੇ ਚੂਹਾ ਤੇ ਟਿਡੀ ਬਹੁਤ ਪੈਦਾ ਹੋ ਜਾਨ ਅਗਨੀ ਅਰ ਚੋਰੀਆਂ ਦੀਆਂ ਵਾਰਦਾਤਾਂ ਘਟ ਜਾਨਗੀਆਂ। ਪੁਰਸ਼ਾਂ ਵਿਚ ਪੁਰਸ਼ ਪੁਨਾਂ ਕਮਜੋਰ ਹੋ ਜਾਵੇਗਾ। ਸੂਰਜ ਦੀ ਗਰਮੀ ਨੂੰ ਧਰਤੀ ਨਹੀਂ

ਝਲੇਗੀ ਭਾਵ ਗਰਮੀ ਤਪਸ਼ ਬਹੁਤ ਹੋਵੇ। ਲੋਕਾਂ ਦੀਆਂ ਨੀਯਤਾਂ ਚੰਗੀਆਂ ਨਹੀਂ ਰੈਹਨਗੀਆਂ ਧੋਖੇ ਵਧ ਜਾਨਗੇ ਜੈਸਾ ਫਲ ਦੇਖਿਆ ਹੈ [ਮੇਘ ਜੀ ਕੈਂਹਦੇ ਹਨ) ਵੈਸਾ ਕੇਹ ਦਿਤਾ ਹੈ ਮੰਗਲਵਾਰੀ ਗੁਰਰੇ ਦਾ ਇਹ ਫਲ ਜਾਨਣਾ ॥ ੧੮-੧੯ ॥

## ਅਥ ਬੁਧਵਾਰੀ ਗੁਰਰੇ ਕਾ ਫਲ

ਚੌਪਈ—ਗੁੜ ਸ਼ਕਰ ਮਹਿੰਗੀ ਕਰਪਾਸ। ਗਊ ਧਰਮ ਕਾ ਹੋਵੈ ਨਾਸ। ਉਜੜ ਜਾਵੈ ਨਰ ਪ੍ਰਦੇਸ। ਨਹਿ ਦਰਵਾਲ਼ੇ ਹੋਇ ਕਲੇਸ ॥੨੦॥

ਮਾਨੁਖ ਪੰਖੀ ਹੋਵਹਿ ਰੋਗ। ਪਾਤਸ਼ਾਹ ਕਾ ਕਾਮ ਨ ਹੋਗ। ਜੇ ਹੋਵੈ ਪਾਤਿਸ਼ਾਹੀ ਕਾਮ। ਤਾਂਕੋ ਲਾਗੇ ਬਹੁਤੇ ਦਾਮ ॥੨੧॥

ਮੇਹ ਨ ਪਰਸੀ ਅਪਨੈ ਸਮੇ। ਸੌਦਾਗਰ ਕੋ ਲਾਹਾ ਕਮੈ। ਜੰਗ ਬੀਚ ਮਰ ਹੈ ਉਮਰਾਇ। ਦਉਲਤ ਵੰਦਾਂ ਕਉ ਦੁਖ ਪਾਇ ॥੨੨॥

ਜਿਸ ਸਾਲ ਪੈਹਲੀ ਮੁਹਰਮ ਬੁਧਵਾਰ ਹੋਵੇ ਉਸ ਸਾਲ ਵਿਚ ਹੋਣ ਵਾਲੀਆਂ ਗਲਾਂ ਦਾ ਭਵਿਖਤ ਦਸਦੇ ਹਨ—ਮੀਂਹ ਆਪਣੇ ਵਕਤ ਸਿਰ ਨਹੀਂ ਪਵੇਗਾ ਇਸ ਲਈ ਗੁੜ ਸ਼ਕਰ ਤੋਂ ਕਪਾਹ ਮੈਹਗੇ ਰੈਹਨਗੇ ਗਊ ਦੀ ਮੌਤ ਤੇ ਧਰਮ ਕਾਰਜਾਂ ਵਲੋਂ ਲੋਕ ਹਟ ਜਾਨਗੇ। ਭੈ ਦੇ ਕਾਰਨ ਲੋਕ ਇਕ ਥਾਂ ਨੂੰ ਛਡ ਕੇ ਜਾਨ ਬਚੌਣ ਦੀ ਖਾਤਰ ਦੂਜੀ ਥਾਂ ਜਾ ਵਸਨਗੇ।

ਬਾਦਸ਼ਾਹੀ ਹੁਕਮ ਦੀ ਪਰਵਾਹ ਘਟ ਹੋਵੇ ਇੰਤਜਾਮ ਰਖਨ ਲਈ ਫੋਜ ਤੇ ਪੁਲਸ ਵਧਨ ਵਿਚ ਧਨ ਖਰਚ ਹੋਵੇ ॥ ਪੰਛੀ ਤੇ ਪਰਜਾ ਵਿਚ ਰੋਗ ਵਧ ਜਾਵੇ ॥ ੨੧ ॥

ਮੀਂਹ ਆਪਨੇ ਸਮੇਂ ਘਟ ਪੈਨ ਕਰਕੇ ਫਸਲਾਂ ਦੀ ਹਾਨੀ ਅੰਨ ਦੇ ਸੁਦਾਗਰ ਧਨ ਪੈਦਾ ਕਰਨਗੇ ਪਰ ਇਹ ਨਫਾ ਪਾਸ ਨਹੀਂ ਰਹੇਗਾ ਲੁਟਾਂ ਪੈਨ ਕਰਕੇ ਧਨੀਆਂ ਦਾ ਧਨ ਨਾਸ਼ ਹੋ ਜਾਵੇਗਾ। ਜੰਗ ਵਿਚ ਫੌਜੀ ਅਫਸਰ ਬਹੁਤੇ ਮਾਰੇ ਜਾਨ ॥

**ਚੌਪਈ—ਚੰਦ੍ਰ ਗ੍ਰੈਹਣ ਅਰ ਟਿਡੀ ਘਣੀ। ਹਿੰਦੂ ਭੂਮਿ ਮਹਿੰ ਦਹਸ੍ਰਤ ਭਣੀ। ਚੌਪਦ ਕਮ ਅਰ ਮਹਿੰਗੇ ਧਾਨ। ਮੇਵਾ ਦਾਖ ਜੋ ਹੋਵੈ ਹਾਨ ॥੨੩॥**

**ਚੌਪਦ ਕਉ ਬੱਧਕ ਬਹੁ ਹੰਤ। ਅਗਨਿ ਜੋਰ ਜਗ ਮਾਹਿ ਕਰੰਤ। ਖਲਲ ਪਰਤ ਸਾਰੀ ਹਿੰਦ ਧਰਾ। ਬੁਧਵਾਰ ਗੁਰਰਾ ਜੋ ਪਰਾ।੨੪।**

## ਹੋਰ ਫਲ ਬੁਧਵਾਰੀ ਗੁਰਰੇ ਦਾ ਦਸਦੇ ਹਨ

ਐਸੇ ਸਾਲ ਵਿਚ ਚੰਦਰ ਗਰੈਹਨ ਹੋਵੇ ਟਿਡੀ ਬਹੁਤ ਹੋਵੇ ਪਸ਼ੂ (ਚੁਪਾਏ) ਬੱਧਕਾ ਦੇ ਹਥੋਂ ਬਹੁਤੇ ਮਾਰੇ ਜਾਨ ਤੇ ਅੰਨ ਮਹਿੰਗੇ ਹੋ ਜਾਨਗੇ ਫਲ ਮੇਵੇ ਦਾਖ ਆਦਿ ਦੀ ਪੈਦਾਵਾਰ ਨੂੰ ਹਾਨੀ ਪਹੁੰਚੇ, ਦੁਨੀਆਂ ਵਿਚ ਅਗਨੀ ਕਾਂਡ ਬਹੁਤੇ ਹੋਣ ਇਸ ਜੰਗ ਬੀਮਾਰੀ ਅਗਨੀ ਤੇ ਟਿਡੀ ਦਾ ਅਸਰ ਹਿੰਦ ਦੀ ਧਰਤੀ ਤੇ ਭੀ ਪਵੇਗਾ। ਇਹ ਬੁਧ ਵਾਰੀ ਗੁਰਰੇ ਦਾ ਫਲ ਹੈ।

## ਅਥ ਵੀਰਵਾਰ ਗੁਰਰੇ ਦਾ ਫਲ

ਚੌਪਈ—ਆਛੇ ਮੇਹ ਉਪੱਦ੍ਰਵ ਨਾਹਿ। ਰਾਜਾ ਪਰਜਾ ਸੁਖ ਘਰ ਮਾਹਿ। ਦਰਦ ਪਰਾਯਾ ਬੂਝੈ ਲੋਇ। ਪਸ਼ੂ ਪੰਛੀ ਸੁਖੀਏ ਸਭ ਕੋਇ ॥੨੫॥

ਖੇਤੀ ਹੋਵੈ ਅਰ ਵਿਆਪਾਰ। ਇਸਤ੍ਰੀ ਕੇ ਕੁਚ ਮੇ ਦੂਖ ਕਾਰ। ਬਾਲਕ ਰੋਗੀ ਅਗਨੈ ਜੋਰ। ਕਾਹੂੰ ਵਿਸ ਮੇਂ ਹੋਇ ਨ ਸ਼ੋਰ ॥੨੬॥

ਸੀਤ ਪਛੇਤਾ ਪਰਸੀ ਸਹੀ। ਮੇਘ ਲਿਖੀ ਸੋ ਤੈਸੇ ਕਹੀ। ਗੁਰਵਾਰਾ ਗੁਰਰੇ ਫਲ ਇਹ। ਕਹਯੋ ਫਾਰਸੀ ਲਿਖਓ ਤੈਹ ।੨੭।

ਮੇਘ ਜੀ ਕੈਂਹਦੇ ਹਨ ਫਾਰਸੀ ਗਰੰਥਾਂ ਵਿਚ ਜਿਸ ਪਰਕਾਰ ਗੁਰਰੇ ਕਾ ਫਲ ਲਿਖਿਆ ਹੈ ਉਸੇ ਪਰਕਾਰ ਲਿਖਿਆ ਹੈ ਜੋ ਗੁਰਰਾ ਵੀਰਵਾਰੀ ਹੋਵੇਗਾ ਉਸ ਸਾਲ ਵਿਚ ਰਾਜਾ ਪਰਜਾ ਸੁਖੀ ਰੈਹਨਗੇ ਕੋਈ ਉਪਦੱਰਵ ਖੋਟਾ ਫਲ ਨਹੀਂ ਹੋਵੇਗਾ ਮੀਂਹ ਆਪਨੇ ਸਮੇਂ ਸਿਰ ਪੈਨਗੇ। ਫਸਲਾਂ ਹਛੀਆਂ ਹੋਨਗੀਆਂ। ਇਕ ਦੂਜੇ ਨਾਲ ਲੋਕਾਂ ਦਾ ਹਿਤ ਵਧੇਗਾ। ਵਪਾਰ ਬੜੇ ਹੋਨਗੇ ਅੰਨ ਭਾ ਸਸਤੇ ਹੋ ਜਾਨਗੇ ਪਰੰਤੂ ਇਸਤਰੀਆਂ ਦੀ ਛਾਤੀ ਵਿਚ ਰੋਗ ਹੋ ਜਾਨਗੇ ਬਾਲਗਾਂ ਨੂੰ ਰੋਗ ਹੋ ਜਾਵੇਗਾ ਅਗਨੀ ਕਾਂਡ ਬਹੁਤੇ ਹੋਨਗੇ। ਠੰਡ ਪਛੇਤੀ ਪਵੇਗੀ ਕਿਸੇ ਵੀ ਦੇਸ਼ ਵਿਚ ਅਸ਼ਾਂਤੀ ਹੋਵੇਗੀ। ਸਭ ਪਾਸੇ ਅਮਨ ਰਹੇਗਾ। ॥੨੫॥੨੬ ।੨੭॥

## ਅਥ ਸ਼ੁਕਰਵਾਰ ਗੁਰਰੇ ਕਾ ਫਲ

ਚੌਪਈ—ਨਰ ਸਭ ਮਾਹਿ ਵਰੋਧ ਕਰਾਇ । ਖੂਨ ਜੰਗ ਸਭਹੀ ਵਿਸ ਥਾਇ । ਮੀਂਹ ਪੀਛੇ ਤੇ ਮੇਵਾ ਮੀਠਾ ਅਗਨਿ ਘਣੀ ਤਸਕਰ ਹੀ ਡੀਠਾ ।।੨੮।।

ਪਵਨ ਘਣੀ ਅਰ ਮਧੱਮ ਰਾਜ, ਨ੍ਰਿਪਕਾ ਹੋਸੀ ਮਧੱਮ ਕਾਜ, ਮਹਿੰਗੀ ਵਸਤ ਸਭੈ ਜਗ ਲੋਈ, ਨਰ ਚੌਪਦ ਕੇ ਤਨ ਰਜ ਹੋਈ ।੨੯।

ਨਰ ਮਧੱਮ ਅਰ ਖੇਤੀ ਕਮੀ, ਮੱਧਮ ਨਫਾ ਸੌਦਾ ਸ਼ਾਹ ਅਮੀ, ਸਸਤੀ ਗੇਹੂੰ ਏਕਹਿ ਜਾਨ, ਔਰ ਅੰਨ ਕੀ ਕਮਤੀ ਮਾਨ ।੩੦।

ਜੇ ਗੁਰਰਾ ਹੋਇ ਭ੍ਰਿਗੂ ਕੈ ਵਾਰ, ਤਿਸ ਵਰਖੈ ਕਾ ਭ੍ਰਿਗੂ ਸਿਕਦਾਰ ਨਾਮ ਕਹਯੋ ਤਿਸ ਵਰਖੈ ਦਾਸ, ਭ੍ਰਿਗੂ ਗੁਰਕੇ ਕਾ ਇਹ ਫਲ ਭਾਸ ।੩੧।

ਮੇਘ ਜੀ ਕੈਂਹਦੇ ਹਨ ਸ਼ੁਕਰਵਾਰੀ ਗੁਰਰੇ ਦਾ ਸਵਾਮੀਸ਼ੁਕਰ ਹੈ ਉਸ ਸਾਲ ਵਿਚ ਸ਼ੁਕਰ ਗਰੈਹ ਅਨੁਸਾਰ ਇਹ ਫਲ ਹੋਨਗੇ । ਸਸਤੇ ਭਾ ਕਨਕ ਵਿਕੇਗੀ ਸੁਦਾਗਰ ਅਮੀਰਾਂ ਨੂੰ ਇਸ ਸਾਲ ਮੰਦਾ ਹੋਨ ਕਰਕੇ ਆਮਦਨ ਘਟ ਹੋਵੇਗੀ । ਹਵਾ ਹਨੇਰੀਆਂ ਬਹੁਤ ਵਗ-ਨਗੀਆਂ ਅਗਨੀ ਕਾਂਡ ਬਹੁਤ ਹੋਨਗੇ ਸਭ ਲੋਕਾਂ ਵਿਚ ਵਰੋਧ ਵਧ

ਜਾਨਗੇ ਹਕੂਮਤ ਦਾ ਡਰ ਭੈ ਘਟ ਜਾਵੇਗਾ ਵਰੋਧੀ ਪਾਰਟੀਆਂ ਦਾ ਜ਼ੋਰ ਵਧ ਜਾਵੇਗਾ। ਚੋਰੀਆਂ ਡਾਕੇ ਦੀਆਂ ਵਾਰਦਾਤਾਂ ਅਰ ਦੰਗੇ ਫ਼ਸਾਦ ਸ਼ੁਕਰਵਾਰੀ ਗੁਰਰੇ ਵਾਲੇ ਸਾਲ ਵਿਚ ਬਹੁਤ ਹੋਨਗੇ ਮੀਂਹ ਪਛੇਤਰੇ ਪੈਨਗੇ ਅਰ ਹਰ ਸ਼ੈ ਵਿਚ ਮੈਂਹਗਾਈ ਰਹੇਗੀ ॥ ੩੧ ॥

## ਅਬ ਸਨਿਸ਼ਚਰ ਵਾਰ ਗੁਰਰੇ ਕਾ ਫਲ

**ਚੌਪਈ—ਨਰ ਸਭ ਜਗ ਮਹਿ ਜੰਗ ਕਰਾਇ, ਜੰਗ ਬੀਚਬਹੁ ਮਾਹੇ ਜਾਇ, ਰੱਯਤਹੋਵੈ ਸਭ ਵੈਰਾਨ ਬਾਦਸ਼ਾਹ ਮਨ ਸ਼ੋਕ ਸੁ ਮਾਨ ।੩੨।**

**ਸਾਲ ਇਸੀ ਕਾ ਸ਼ਨਿ ਪਤਿਸ਼ਾਹ । ਇਸ ਮਹਿ ਝੂਠ ਕਹਯੋ ਕਛੁ ਨਾਹਿ । ਸ਼ਨਿਵਾਰ ਗੁਰਰਾ ਜੋ ਹੋਈ । ਤਿਸਕਾ ਫਲ ਇਹ ਜਾਨੋ ਸੋਈ ॥੩੩॥**

ਜੇਹੜਾ ਗੁਰਰਾ (ਹਿਜਰੀ) ਸੰਨ ਸ਼ਨੀਵਾਰ ਸ਼ੁਰੂ ਹੋਵੇਗਾ ਉਸ ਦਾ ਸਵਾਮੀ ਸ਼ਨੀਚਰ ਜਾਨੋਂ ਐਸੇ ਸਾਲ ਵਿਚ ਦੁਨੀਆਂ ਵਿਚ ਜੰਗ ਦੇ ਕਾਰਨ ਬਹੁਤ ਲੋਕੀ ਮਿਰਤੂ ਨੂੰ ਪ੍ਰਾਪਤ ਹੋਨਗੇ ਐਸੇ ਸਮੇਂ ਰਯਤ ਦਾ ਨੁਕਸਾਨ ਬਹੁਤ ਹੋਵੇ ਲੋਕ ਡਰਕੇ ਇਕ ਥਾਂ ਤੋਂ ਦੂਜੀ ਥਾਂ ਚਲੇ ਜਾਨਗੇ ਇਸ ਗਲ ਦਾ ਸ਼ੋਕ ਬਾਦਸ਼ਾਹ ਨੂੰ ਬਹੁਤੇ ਹੋਵੇਗਾ ਮੇਘ ਜੀ ਕੇਂਹਦੇ ਹਨ ਇਸ ਗਲ ਨੂੰ ਝੂਠ ਨਾ ਸਮਝੋ।

**ਚੌਪਈ—ਕਹੀ ਫਾਰਸੀ ਮਾਹਿ ਵਿਚਾਰ। ਤਾਂ ਕੀ ਬਿਧ ਭਾਖੀ ਇਹ ਸਾਰ। ਕਹਤ ਮੇਘ ਰਿਖ ਵਰ ਇਹ**

ਬਾਤ । ਇਸਕਾ ਫਲ ਜਾਨੋ ਵਿਖਆਤ ।।੩੪।।

ਰਵਿ ਸਸਿ ਮੰਗਲ ਬੁਧ ਗੁਰ ਜਾਨ। ਭ੍ਰਿਗ ਸ਼ਨਿ ਸਾਤੇਵਾਰ ਪਛਾਨ।ਸਪਤ ਵਾਰ ਗੁਰਰਾ ਫਲਕਹਯਾ ਮੈਂ ਯਾਖਯੋ ਜੈਸਾ ਏਹ ਲਹਯਾ ।।੩੫।।

ਮੇਘ ਜੀ ਕੈਂਹਦੇ ਹਨ ਅਸਾਂ ਇਹ ਜੇਹੜਾ ਫ਼ਲ ਉਪਰ ਕਿਹਾ ਹੈ ਇਹ ਫਾਰਸੀ ਗਰੰਥਾਂ ਵਿਚੋਂ ਲੀਤਾ ਹੈ ਉਨਾਂ ਗਰੰਥਾਂ ਦੇ ਇਸ ਸਾਰ (ਮਤਲਬ) ਨੂੰ ਚੰਗਾ ਜਾਨਕੇ ਲਿਖਿਆ ਹੈ ਇਹ ਫਲ ਚੰਗੀ ਤਰਾਂ ਪ੍ਰਸਿਧ ਹੈ ।। ੩੪ ।।

ਫਿਰ ਕੈਂਹਦੇ ਹਨ ਐਤ ਸੋਮ ਮੰਗਲ ਬੁਧ ਵੀਰ ਸ਼ੁਕਰ ਸ਼ਨੀ ਦੇ ਗੁਰਰੇ ਦਾ ਫਲ ਜੋ ਲਿਖਿਆ ਹੈ ਇਹ ਜੈਸਾ ਲਾਭ ਹੈ ਵੈਸਾ ਹੀ ਕੈਹ ਦਿਤਾ ਹੈ।

ਅਬ ਮੁਸਲਮਾਨੀ ਬਾਰਾਂ ਮਹੀਨਿਆਂ ਕੇ ਨਾਮ

ਚੌਪਈ–ਪਹਿਲੇ ਮੁਹਰੱਮ ਸਫਰ ਦ੍ਵੈ ਚੀਨ, ਰਬੀ ਉਲ ਅਵਲ, ਤ੍ਰਿਤ੍ਰੀਯੇ ਬੀਨ, ਰਬੀ ਉਲਸਾਨੀ ਚਤੁਰ ਜੋ ਕਹੀਏ, ਜਮਾਦੀ ਉਲ ਅਵਲ ਪੰਚਮ ਲਹੀਏ। ੩੬।

ਜਮਾਦੀ ਉਲਸਾਨੀ ਹੋਵੈ ਖਸ਼ਟ। ਰਜਬ ਸਾਤ

ਸ਼ਾਬਾਨ ਸੋ ਅਸ਼ਟ । ਨਵ ਰਜਮਾਨ ਸ਼ੁਵਾਲ ਸੁ ਹੈ ਦਸ । ਜੀਕਾਦ ਇਕਾਦਸ਼ ਜਿਲਹਲ ਦਵਾਦਸ । ਨਾਮ ਫਾਰਸੀ ਦੇ ਏਹ ਲਹੀਏ। ਬਾਰਹਮਾਸ ਤੁਰਕ ਇਹ ਕਹੀਏ ॥੩੭॥

ਮੇਘ ਜੀ ਕੈਂਹਦੇ ਹਨ ਤੁਰਕਾਂ ਦੇ ਦੇਸ ਵਿਚ ਇਹ ਬਾਰਾਂ ਮਹੀਨੇ ਸਾਲ ਦੇ ਪਰਚਲਤ ਹਨ ਇਹ ਉਨ੍ਹਾਂ ਦੇ ਫਾਰਸੀ ਨਾਮ ਹਨ ਮਹੁਰੱਮ ਤੋਂ ਸਾਲ ਸ਼ੁਰੂ ਹੁੰਦਾ ਹੈ—ਇਸ ਤਰਾਂ ਪਹਿਲੇ ਮਹੀਨੇ ਦਾ ਨਹੁਰੱਮ ਹੈ, ਦੂਜੇ ਦਾ ਨਾਮ ਸਫਰ, ਤੀਜਾ ਰਬੀਉਲ ਅਵਲ ਹੈ ਚੌਥਾ ਮਹੀਨਾ ਰਬੀ ਉਲਸਾਨੀ ਤੇ ਪੰਜਵਾਂ ਮਹੀਨਾ ਜਮਾਦੀਉਲ ਅਵਲ ਹੈ ਅਰ ਛੇਵੇਂ ਮਹੀਨੇ ਦਾ ਨਾਮ ਜਮਾਦੀਉਲ ਸਾਨੀ ਹੈ ਮਹੀਨਾ ਰਜਬ ਅਠਵਾਂ ਸਾਬਾਨ ਤੇ ਨੌਮੇ ਮਹੀਨੇ ਰਮਜਾਨ ਕੈਂਹਦੇ ਹਨ, ਦਸਵਾਂ ਮਹੀਨਾ ਸਵਾਲ ਹੈ ਯਾਰਵਾਂ ਜੀਕਾਦ ਤੇ ਬਾਰਵੇਂ ਮਹੀਨੇ ਦਾ ਨਾਮ ਜੀਅਲ ਹਜ ਹੈ ॥੩੭॥

## ਅਥ ਰਾਸ ਸਵਾਮੀ ਗ੍ਰਹ

ਰਵਿਗ੍ਰਹਿਜਾਨੋ ਸਿੰਘ ਕੋ ਕਰਕ ਸਦਲ ਸ਼ਨਿ ਭਾਲ
ਮੇਖਰੁਬ੍ਰਿਸਚਕਭੂਮਿ ਸੁਤਯੁਗ ਕੰਨਿਆ ਗਯ ਸਾਲ
ਗੁਰ ਘਰ ਮੀਨ ਕੁਵੰਡ ਹੈ ਬ੍ਰਿਖ ਤੁਲ ਸ਼ੁਕਰ ਗੇਹ ।
ਮਕਰਕੁੰਭ ਮੇ ਸ਼ਨਿ ਵਸੈ ਸਵਾਮਿ ਰਾਸ ਲਖ ਏਹ ।

ਸੂਰਜ ਸਿੰਘ ਰਾਸ਼ੀ ਦਾ ਸਵਾਮੀ ਹੈ, ਚੰਦਰਮਾ ਦਾ ਘਰ ਕਰਕੇ ਰਾਸ਼ੀ ਹੈ ਮੇਖ ਅਰ ਬ੍ਰਿਸਚਕ ਰਾਸ਼ੀ ਦਾ ਸਵਾਮੀ ਮੰਗਲ ਹੈ ਮਿਥਨ ਤੇ ਕੰਨਿਆਂ ਦਾ ਸਵਾਮੀ ਬੁਧ ਹੈ ਬ੍ਰਹਸਪਤ ਦਾ ਘਰ ਮੀਨਤੇ ਧਨ ਰਾਸ਼ੀ ਹੈ। ਸੁਕਰ ਗਰੈਹ ਬ੍ਰਿਖ ਤੇ ਤੁਲਾ ਦਾ ਮਾਲਕ ਹੈ ਮਕਰ ਤੇ ਕੁੰਭ ਰਾਸ਼ੀ ਦਾ ਮਾਲਕ ਸ਼ਨੀਚਰ ਹੈ ਇਹ ਬਾਰਾਂ ਰਾਸ਼ੀਆਂ ਦੇ ਸਤ ਗਰੈਹ ਮਾਲਕ ਹਨ।

## ਅਥ ਗ੍ਰਹਨ ਬਾਸਾ ॥ ਦੋਹਰਾ ॥

**ਰਵਿਬਿਰਜਾਨੋ ਤੀਸਦਿਨ ਸਸਿਦਿਨਸਵਾ ਦੋਹੋਇ।**
**ਮੰਗਲ ਪਖ ਤ੍ਰਿਕਜਾਨੀਓ, ਤੀਸ ਦਿਵਸਬੁਧਜੋਇ।**

ਸੂਰਜ ਤੀਹ ਅਕੱਤੀ ਦਿਨ ਇਕ ਰਾਸੀ ਵਿਚ ਰੈਂਹਦਾ ਹੈ, ਚੰਦਰਮਾ ਸਵਾ ਦੋ ਦਿਨ ਇਕ ਰਾਸੀ ਵਿਚ ਰੈਂਹਦਾ ਹੈ। ਮੰਗਲ ਤਿੰਨ ਪਖ ੪੫ ਦਿਨ ਇਕ ਰਾਸ਼ੀ ਵਿਚ ਰੈਂਹਦਾ ਹੈ।

**ਤੇਰਾ ਮਾਸੈ ਗੁਰ ਵਸੈ ਮਾਸ ਸ਼ੁਕਰ ਹੈ ਏਕ।**
**ਤੀਸ ਮਹੀਨੇ ਸ਼ਨਿ ਰੈਹਤ ਇਨ ਜਾਨੋ ਇਨ ਟੇਕ।**
**ਮਾਸ ਅਠਾਰਹ ਵਸਤ ਹੈ ਰਾਹੂ ਕੇਤੂ ਦੋ ਜਾਨ।**
**ਕੰਨਿਆ ਗ੍ਰੈਹ ਹੈ ਰਾਹੁ ਕੋ ਰਾਹੁ ਕੇਤ ਇਕ ਠਾਨ।**

ਬ੍ਰਹਸਪਤ ਇਕ ਰਾਸ਼ੀ ਵਿਚ ਤੇਰਾਂ ਮਹੀਨੇ ਰੈਂਹਦਾ ਹੈ ਤੇ ਸੁਕਰ ਇਕ ਮਹੀਨਾ ਅਰ ਸ਼ਨੀਚਰ ਹਰ ਰਾਸ ਵਿਚ ਢਾਈ ਸਾਲ ਰੈਂਹਦਾ ਹੈ ਜਾਂ ਰਾਹੂ ਜਾਂ ਕੇਤੂ ਡੇਢ ਸਾਲ ਇਕ ਰਾਸ ਵਿਚ ਰੈਂਹਦੇ ਹਨ। ਹੋਰ ਕੈਂਹਦੇ ਹਨ ਕਿ ਰਾਹੂ ਦੀ ਕੰਨਿਆਂ ਰਾਸ਼ੀ ਹੈ ਅਰ ਕੇਤੂ

ਦੀ ਮੀਨ ਰਾਸੀ ਵਿਚ ਹੈ ॥ ੩੯ ॥

ਇਤਿ ਸ੍ਰੀ ਮੇਘ ਮਾਲਾ ਮੁਨਿ ਮੇਘ ਰਾਜ ਵਿਰਚਤੇ ਫਾਰਸੀ ਮਤਾਂਤ ਮਹੁਰੱਮ ਗੁਰਰੇ ਕਾ ਵਿਚਾਰ ਚਤੁਰਥੋ ਧਿਯਾਇ ॥੪।

ਮੇਘ ਮੁਨੀ ਜੀ ਇਸ ਮੇਘ ਮਾਲਾ ਗਰੰਥ ਦੇ ਚੌਥੇ ਧਿਆਇ ਕਾ ਭੋਗ ਪੌਂਦੇ ਹਨ ਜਿਸ ਵਿਚ ਫਾਰਸੀ ਮਤ ਅਨੁਸਾਰ ਮੁਹਰੱਮ ਤੋਂ ਸ਼ੁਰੂ ਹੋਨ ਵਾਲੇ ਮੁਸਲਮਾਨੀ ਸੰਨ ਦਾ ਫਲਾਦੇਸ਼ ਦਾ ਵਿਚਾਰ ਕਿਹਾ ਹੈ।

ਚੌਥੇ ਧਿਆਇ ਦਾ ਟੀਕਾ ਸਮਾਪਤ ਹੋਇਆ।
ਭਡਲੀ ਸਟੀਕ ਦਾ ਭਾਗ ਤੀਜਾ (ਟੀਕਾਕਾਰ ਜੋਤਸ਼ੀ ਪ੍ਰਤਾਪ ਸਿੰਘ)

## ਸਮਾਪਤ ਹੋਇਆ

ਅਗੇ ਭਡਲੀ ਸਟੀਕ ਦਾ ਚੌਥਾ ਭਾਗ ਪੜ੍ਹੋ ॥



ਧਾਰਮਕ ਪ੍ਰੈਸ ਬਜਾਰ ਮਾਈ ਸੇਵਾਂ ਅੰਮ੍ਰਿਤਸਰ ਵਿਚ ਛਪਿਆ।
ਪ੍ਰਿੰਟਰ— ਸੁਰਿੰਦਰ ਸਿੰਘ ਗ੍ਰੋਵਰ ਬੀ. ਏ.

## ਅਗੋਂ ਆਉਣ ਵਾਲੇ ਚਾਲੀ ਸਾਲਾਂ ਦੇ ਭਵਿਖਤ ਦਸਣ ਵਾਲੀ ਅਸਲੀ ਪੁਸਤਕ

# ਭਵਿਖਤ ਦਰਪਨ

[ਕ੍ਰਿਤ ਜੋਤਸ਼ੀ ਪ੍ਰਤਾਪ ਸਿੰਘ ਜੀ ਗਯਾਨੀ ਤਿਥ ਪਤ੍ਰਕਾ ਵਾਲੇ]

ਇਹ ਅਸਲੀ ਭਵਿਖਤ ਦਸਣ ਵਾਲੀ ਪੁਸਤਕ ਹੈ ਇਸ ਨੂੰ ਪਤਰੀ ਤਿਆਰ ਕਰਨ ਵਾਲੇ ਜੋਤਸ਼ੀ ਪ੍ਰਤਾਪ ਸਿੰਘ ਜੀ ਗਯਾਨੀ ਨੇ ਧਾਰਮਕ ਜੋਤਸ਼ ਦੇ ਅਨੇਕਾਂ ਗ੍ਰੰਥਾਂ ਵਿਚੋਂ ਸੰਗ੍ਰਹਿ ਕਰ ਕੇ ਤਿਆਰ ਕੀਤਾ ਹੈ ਇਸ ਪੁਸਤਕ ਦੀ ਵਿਦਵਾਨਾਂ ਨੇ ਬੜੀ ਸ਼ਲਾਘਾ ਕੀਤੀ ਹੈ ਕਿਉਂਕਿ ਕਈ ਗੁਟਕੇ ਭਵਿਖਤ ਦਸਣ ਵਾਲੇ ਜੋ ਛਾਪੇ ਹਨ ਠੀਕ ਹਾਲ ਨਹੀਂ ਦਸਦੇ । ਇਸ ਪੁਸਤਕ ਵਿਚ ਧਾਰਮਕ ਗ੍ਰੰਥਾਂ ਦੇ ਪਰਮਾਣ ਜੋ ਭਵਿਖਤ ਸੰਬੰਧੀ ਲਿਖੇ ਤੇ ਨਾਲ ਹੀ ਜੋਤਸ਼ ਗ੍ਰੰਥਾਂ ਵਿਚੋਂ ਅਗੋਂ ਹੋਣ ਵਾਲੇ ੪੦ ਸਾਲਾਂ ਦੇ ਫਲਾਦੇਸ਼ ਲਿਖੇ ਹਨ। ਜੋ ਕੁਝ ਹੋਣ ਵਾਲਾ ਹੈ ਇਸ ਵਿਚ ਦਰਜ ਹੈ ਇਸ ਲਈ ਅਸਲੀ ਪੁਜਤਕ ਨੂੰ ਖਰੀਦ ਕੇ ਲਾਭ ਪ੍ਰਾਪਤ ਕਰੋ । ਵਡੇ ਅਕਾਰ ਦੀ ਪੁਸਤਕ ਸਫੇ ੧੪੫ ਹਨ । ਭੇਟਾ ੩॥) ਰੁਪਏ

## ਮੰਦਾ ਤੇਜੀ ਦੇ ਯੋਗ

ਕਿਹੜਾ ਗ੍ਰਹਿ ਕਿਸ ਰਾਸ਼ੀ ਵਿਚ ਜਾਵੇ ਕਿਹੜੀ ਚੀਜ ਮੰਦੀ ਤੇਜ ਕਰਦਾ ਹੈ। ਭੇਟਾ ੨॥)

ਮੰਗੌਣ ਦਾ ਪਤਾ—

## ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

## ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

## ਸਨਾਤਨਧਰਮੀਪੁਸਤਕਾਂ

ਸ਼ਿਵ ਪੁਰਾਨ ੧੦)
ਭਗਵਤ ਗੀਤਾ ੧।) ਸਟੀਕ ੨॥)
ਸ੍ਰੀ ਮਦ ਭਾਗਵਤ ੭) ਤੇ ੫॥)
ਭਗਤਾਂ ਦੀ ਕਥਾ ਭਗਤਮਾਲਾ ੫)
ਹਰੀ ਗਿਆਨ ਉਪਦੇਸ ੫)
ਬਾਲਮੀਕੀ ਰਮੈਣ ੪)
ਤੁਲਸੀ ਰਮੈਣ ੪)
ਕਥਾ ਸਤਿ ਨਰੈਣ ।≡)
ਕਥਾ ਨਾਸਕੇਤ ।)ਗਰਭਗੀਤਾ ≡)
ਗਰੜ ਪੁਰਾਣ ੨।)
ਵਸਿਸਟ ਪੁਰਾਨ ੨॥)
ਇਕਾਦਸ਼ੀ ਮਹਾਤਮ ੨)
ਮਹਾਂ ਭਾਰਤ ਵਡਾ ੬)
ਕਾਰਤਕ ਮਹਾਤਮ ੨)
ਕਥਾ ਗਣੇਸ਼ ਚੌਥ =)
ਦੁਰਗਾ ਪਾਠ =)

## ਬੇਰੁਜ਼ਗਾਰੀ ਦੂਰ ਕਰੋ
## ਹਿਕਮਤ(ਵੈਦਕ)ਦੇਗ੍ਰੰਥ

ਰਸਰਾਜ ਸ਼ਰੋਮਣੀ ੩।)
ਲੋਲੰਬਰਾਜ ਸਟੀਕ ੨।)
ਵਿਸ਼ਨੂੰਸੰਹਤਾਤੇਨਾੜੀ ਗਿਆਨ ।)
ਲੂਣ ਦੇ ਗੁਣ ।) ਨਿੰਬੂ ਦੇ ਗੁਣ॥)
ਸੌਂਫ ਦੇ ਗੁਣ ॥) ਨਿੰਮਦੇਗੁਣ॥)

ਗੰਢੇ ਤੇ ਲਸਣ ਦੇ ਗੁਣ ॥)
ਕੁਵਾਰ ਗੰਦਲ ਦੇ ਗੁਣ ।॥)
ਤੁਲਸੀ ਦੇ ਗੁਣ ।॥)
ਅਕ ਦੇ ਗੁਣ ੧।)
ਫਟਕੜੀ ਦੇ ਗੁਣ ੧।)
ਬਦਹਜ਼ਮੀ ਬਿਨਾਸਕ ੧।)
ਨਿਰਘੰਟੂ ੪॥)
ਚਾਰ ਰਸੈਣੀਆਂ ਦੀ ਚੌਕੜੀ ੪॥)
ਚਾਰ ,, ਭਾਗ ਦੂਜਾ ੩)
ਬਾਲ ਚਕਿਤਸਾ ਡਾ:ਸੇਵਾਸਿੰਘ ੨)
ਲੇਡੀ ਡਾਕਟਰ ੨।)
ਪਸੂ ਰੋਗ ਚਕਿਤਸਾ ੨॥)
ਜੇਬੀ ਹਕੀਮ ਗੁਟਕਾ ੨)
ਵੈਦ ਰਾਜ ਦਾ ਜੇਬੀ ਗੁਟਕਾ ੨)
ਰਸਾਲਾ ਤਪਦਿਕ ਇਲਾਜ ॥)
ਬੁਖਾਰ ਤਪਦਿਕ ਦੇ ਇਲਾਜ ।॥)
ਹਿਮਾਲੇ ਬੂਟੀ ਪ੍ਰਕਾਸ਼ ਵਡਾ ੩॥)
ਸੰਨਪਾਤ ਜ੍ਵਰ ਚਕਿਤਸਾ ॥)
ਰੋਗ ਨਿਧਾਨ ।≡)
ਮੂਤਰ ਰੋਗ ਚਕਿਤਸਾ ੧।)
ਅਧਰੰਗ ਤੇ ਗੰਠੀਆ ੧)
ਕਰਾਬਾਦੀਨ ਅਤਾਰੀ ੨)
ਮਸਤਾਨੇ ਦੇ ਸੰਨਿਆਸੀ ਟੋਟਕੇ ੧)
ਬੂਟੀਆਂ ਦੇ ਗੁਣ ੧)
ਨਵੀਨ ਅੰਮ੍ਰਿਤ ਸਾਗਰ ੪॥)

**ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**
ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

| | |
|---|---|
| ਕੰਨਾਂ ਦੇ ਰੋਗ ॥) ਲਹੂ ਦੇ ਰੋਗ ॥ | |
| ਮਖਜ਼ਨ ਹਿਕਮਤ | ੪) |
| ਸ਼ਰੀਰਕ ਗਿਆਨ | ੫) |
| ਗੰਗਾਯਤੀ ਨਿਧਾਨ ਸਟੀਕ | ੫) |
| ਰਸਾਲਾ ਆਤਸ਼ਕ | ।।।) |
| ਜਰਾਹੀ ਪ੍ਰਬੋਧ | ੨॥) |
| ਯੋਗ ਆਸਨ ਅਰੋਗਤਾ | ੧) |
| ਬੁਧੀਮਾਨ ਵਾਇ | ੪॥) |
| ਅਰਕ ਪ੍ਰਕਾਸ਼ | ੩) |
| ਇਸਤ੍ਰੀ ਦੇ ਬਾਲ ਚਕਿਤਸਾ | ।।।) |
| ਕੁਸ਼ਤਾ ਪ੍ਰਬੋਧ | ੨) |
| ਸਾਰੰਗਧਰ ਸਟੀਕ | ੯) |
| ਰਸਾਲਾ ਅਰਕ ਸ਼ਰਬਤ ਵਡੇ | ੨) |
| ਰਸਾਲਾ ਸ਼ਰਬਤ | ॥) |
| ਕਾਲ ਗਿਆਨ | ੧।) |
| ਰਸਾਲਾ ਹੈਜ਼ਾ | ॥) |
| ਮੇਘ ਬਿਨੋਦ ਵਾਰਤਕ ਸਟੀਕ | ੬) |
| ਲੁਕਮਾਨ ਹਕੀਮ | ੧।) |
| ਧਨੰਤਰ ਸਿਧ ਯੋਗ | ੨) |
| ਚਾਰ ਨਾਰ ਕੀ ਚੋਕੜੀ | ੪) |
| ਚਾਰ ਬਾਲ ਕੀ ਚੋਕੜੀ | ੩) |
| ਚਾਰ ਫਕੀਰ ਕੀ ਚੋਕੜੀ | ੧॥) |
| ਮਾਧਵੀ ਨਿਧਾਨ ਸਟੀਕ | ੫) |
| ਇਲਾਜ ਬਵਾਸੀਰ | ॥=) |
| ਆਯੁਰ ਵੈਦਕ | ੧) |
| ਇੰਜੈਕਸ਼ਨ ਗਾਈਡ | ੩) |

## ਡਾਕਟਰੀ ਇਲਾਜ ਦੇ

| | |
|---|---|
| ਐਲੋਪੈਥੀ ਗਾਇਡ | ੧੦) |
| ਇੰਜੈਕਸ਼ਨ ਗਾਇਡ | ੪) |
| ਫਾਰਮਾ ਕੋਪੀਆ | ੧॥) |
| ਮਟੀਰੀਆ ਮੈਡੀਕਾ | ੨।) |
| ਨਾੜੀ ਤੇ ਛਾਤੀ ਪ੍ਰੀਖਿਆ | ੧।) |
| ਥੁਕ ਲਹੂ ਪੇਸ਼ਾਬ ਪ੍ਰੀਖਿਆ | ੧।) |
| ਵਿਟੇਮਨ ਵਿਗਿਆਨ | ੧) |
| ਦਾਈ ਟਰੇਨਿੰਗ ਗਾਇਡ | ੨) |
| ਕੰਨਾਂ ਦੇ ਰੋਗ | ।) |
| ਐਲੋਪੈਥੀ ਪੇਟੰਟ ਦਵਾਈਆਂ | ੪॥) |

## ਹੋਮੋਪੈਥੀ ਇਲਾਜ ਦੇ ਪੁਸਤਕ

| | |
|---|---|
| ਹੋਮੋਪੈਥੀ ਘਰੇਗਾ ਡਾਕਟਰ | ੧॥) |
| ਹੋਮੋਪੈਥੀ ਬਾਲ ਚਕਿਤਸਾ | ੨॥) |
| ਹੋਮੋਪੈਥੀ ਇਸਤ੍ਰੀ ਚਕਿਤਸਾ | ੩) |
| ਹੋਮੋਪੈਥੀ ਮੈਟੀਰੀਆ ਮੈਡੀਕਾ | ੨॥) |
| „ ਇੰਜੈਕਸ਼ਨ ਗਾਇਡ | ੩) |
| ਬਾਇਓਕੈਮਕ ਗਾਇਡ | ੨) |

## ਜੰਤ੍ਰ ਮੰਤ੍ਰ ਦੇ ਪੁਸਤਕ

| | |
|---|---|
| ਮਹਾਂ ਕਾਲੀ ਜੰਤਰ ਮੰਤਰ | ੧।) |
| ਦੁਰਗਾ ਸ਼ਕਤੀ | ੨।) |
| ਸ਼ਿਵ ਜੰਤ੍ਰ ਸ਼ਾਸਤਰ | ੨) |
| ਸੰਨਿਆਸੀ ਬਾਵਾ ਕਾ ਗੁਟਕਾ | ੪) |

## ਟੀਕੇ ਵਾਲੇ ਗ੍ਰੰਥ

ਗੁਰੂ ਗ੍ਰੰਥ ਸਾਹਿਬ ਸਟੀਕ ੬੦)
ਸ਼ਾਂਤ ਮਹਾਂ ਸਾਗਰ ਟੀਕਾ ਸੁਖਮਨੀ ਕਥਾ ਪ੍ਰਮਾਣਾਂ ਤੇ ਉਥਾਨਕਾ ਸਹਿਤ ਟੀਕਾ ਹੈ। ੫)
ਸਬਦ ਸਲੋਕ ਮਹਲਾ ੯ ਸ: ।।)
ਸਲੋਕ ਮਹਲਾ ੯ ਉਰਦੂ ਸ: ।।।)
ਹਿੰਦੀ ਸਲੋਕ ਮਹਲਾ ੯ ਸ: ।।।=)
ਸਲੋਕ ਭਗਤ ਕਬੀਰ ਉਰਦੂ ।।।)
ਬਾਰਹਮਾਹ ਮਾਝ ਸਟੀਕ ।।)
ਬਾਰਹਮਾਹ ਮਾਝ ਵਡਾ ਟੀਕਾ ੧)
ਨਿਤਨੇਮ ਗੁਟਕਾ ਸਟੀਕ ੧।।)
ਸੁੰਦਰ ਗੁਟਕਾ ਸਟੀਕ ੬।।)
ਸੁੰਦਰ ਗੁਟਕਾ ਸਟੀਕ ਹਿੰਦੀ ੪)
ਸੁੰਦਰ ਗੁਟਕਾ ਸਟੀਕ ਉਰਦੂ ੪)
ਹਿੰਦੀ ਜਪੁਜੀ ਸਟੀਕ ।।)
ਉਰਦੂ ਜਪੁਜੀ ਸਟੀਕ ।।।)
ਸੁਖਮਨੀ ਸਟੀਕ ਹਿੰਦੀ ੨)
ਉਰਦੂ ਸੁਖਮਨੀ ਸਟੀਕ ੨)
ਬੰਦਾ ਬਹਾਦਰ ੨)
ਸ਼ਹੀਦ ਖਾਲਸਾ ੨)
ਸ਼ਮਸ਼ੇਰ ਖਾਲਸਾ ੨)
ਮਿਸਲ ਖਾਲਸਾ ੨)
ਮਹਾਰਾਜ ਖਾਲਸਾ ੨)
ਮਹਾਰਾਜ ਖਾਲਸਾ ਦਾ ਅੰਤ ੨)
ਸ਼੍ਰੋਮਣੀ ਖਾਲਸਾ ੨)

## ਧਾਰਮਕ ਪੁਸਤਕਾਂ

ਦ੍ਰਿਸ਼ਟਾਂਤ ਸਾਗਰ ੩)
ਹਰੀ ਗਿਆਨ ਉਪਦੇਸ਼ ੫)
ਤਵਾਰੀਖ ਗੁਰੂ ਖਾਲਸਾ ੪)
ਸ੍ਰੀ ਗੁਰੂ ਸ਼ਬਦ ਸਿਧੀ ੨।)
ਬਾਰਾਂ ਪੂੰਨਿਆਂ ਦੀ ਕਥਾ ੨)
ਖਾਲਸਾ ਜੀ ਦੇ ਰਹਿਤਨਾਮੇ ।।)
ਕਥਾ ਪੂਰਨਮਾਸ਼ੀ ਛੋਟੀ ।)
ਸੰਤਾਂ ਮਹਾਤਮਾਂ ਦੇ ਬਚਨ ੧)
ਸਰਧਾ ਪੂਰਨ ਛੋਟਾ ੧।।)
ਤਵਾਰੀਖ ਗੁਰਦਵਾਰਿਆਂ ੩)
ਸਰਧਾ ਪੂਰਨ ਵਡਾ ੩।।)
ਮਾਤਰੇ ਬਾਬਾ ਸ੍ਰੀ ਚੰਦਰ ।=)
ਗੁਰ ਮਰਯਾਦਾ ਵਿਵਾਹ ਵਿਧੀ ।।)
ਗੁਰੂ ਗਰੰਥ ਸਾਹਿਬ ਦੇ ਪਾਠਾਂ ਦੀ ਵਿਧੀ ।।।)
ਕੁੰਡਲੀਏ ਸਾਧੂ ਗ੍ਰਿਧਰ ਰਾਇ ।।।)
ਗਿਆਨ ਸਰੋਦਾ ਸਟੀਕ ੧)
ਚਣਾਕਾ ਰਾਜਨੀਤ ਵਡਾ ।।।]
ਸੰਕਟ ਮੋਚਨ ਸ਼ਬਦ ੧।।)
ਗੁਰਬਿਲਾਸ ਪਾ: ੬ ਵਾਰਤਕ ੪।।)
ਜੀਵਨ ਮਾਰਗ ੧।।)
ਰਖਿਆ ਸ਼ਬਦ ।)
ਪ੍ਰਾਣ ਸੰਗਲੀ ੫)

**ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**
ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

| | | | |
|---|---|---|---|
| ਸ੍ਰੀ ਗੁਰੂ ਗ੍ਰੰਥ ਕਥਾ ਸਾਗਰ | ੫] | ਅਧਿਆਤਮ ਪ੍ਰਕਾਸ਼ ਟੀਕਾ | ੧।) |
| ਸਾਖੀ ਪ੍ਰਮਾਨ ਸੰਤਆਤਮਾਸਿੰਘ | ੭) | ਸੰਖੇਪ ਬਿਬੇਕ | ॥) |
| ਜਨਮਸਾਖੀ ਭਾਈ ਬਾਲੇ ਵਾਲੀ | ੬] | ਜ਼ਿੰਦਗੀ ਦੇ ਸੁਨੇਹਰੀ ਅਸੂਲ | ।।।] |
| ਜਨਮਸਾਖੀ ਭਗਤ ਕਬੀਰ | ੩) | ਸ਼੍ਰੋਮਣੀ ਖਾਲਸਾ ਤਵਾਰੀਖ | ੧੪) |
| ਜਨਮਸਾਖੀ ਭਗਤ ਨਾਮਦੇਵ | ੩) | ਪੰਥ ਪ੍ਰਕਾਸ਼ | ੧੪] |
| ਜਨਮਸਾਖੀ ਭਗਤ ਰਵਿਦਾਸ | ੩) | | |
| ਜਨਮਸਾਖੀ ਭਗਤ ਫਰੀਦ | ੩) | **ਜੋਤਸ਼ ਦੇ ਪੁਸਤਕ** | |
| ਅਸਲੀ ਭਗਤ ਮਾਲਾ ਵਡੀ | ੫) | ਭ੍ਰਿਗੂ ਸੰਘਿਤਾ | ੨੦] |
| ਜਨਮਸਾਖੀ ਗੁਰੂ ਗੋਬਿੰਦ ਸਿੰਘ | ੭) | ਜਨਮ ਪਤਰੀ ਪ੍ਰਬੋਧ | ੨] |
| ਸੂਰਜ ਪ੍ਰਕਾਸ਼ ਸੰਖੇਪ | ੫) | ਜੋਤਸ਼ ਪ੍ਰਬੋਧ | ੨।।] |
| ਭਗਵਤ ਗੀਤਾ ਸਟੀਕ | ੨।) | ਭਡਲੀ ਸਟੀਕ | ੨।।] |
| ਯੋਗ ਅਭਿਆਸ ਸ਼ਾਸਤਰ | ੨।। | ਹਥ ਰੇਖਾ ਗਿਆਨ | ੧।।] |
| ਭਰਥਰੀ ਵੈਰਾਗਸਤਕ ਸਟੀਕ | ੨।। | ਹਥ ਰੇਖਾ ਗਿਆਨ ਵਡਾ | ੨।। |
| ਸੰਤ ਬਾਣੀ | ੩) | ਜਾਤਕ ਚਿੰਤਾਮਨੀ | ੨] |
| ਦਸ ਗੁਰ ਕੀਰਤਨ | ੧।।।) | ਪ੍ਰਸ਼ਨ ਚਿੰਤਾਮਨੀ | ੨।।] |
| ਸਾਈਂ ਬੁਲ੍ਹੇਸ਼ਾਹ ਬਾਣੀ ਤੇ ਜੀਵਨ | ੧।] | ਰਾਸ਼ੀ ਮਾਲਾ | ।।] |
| ਕਾਫੀਆਂ ਸਾਧੂ ਈਸ਼ਰਦਾਸ਼ | ।—) | ਇਸਤਰੀ ਰਾਸ਼ੀ ਮਾਲਾ | ।।।] |
| ਭਗਵਤੀ ਸਤੋਤ੍ਰ ਪਾ:੧੦ ਸ: | ।—[ | ਮਹੂਰਤ ਦਰਪਨ | ੨] |
| ਚੰਡੀ ਦੀ ਵਾਰ ਤੇ ਛਕੇ ਦੇਵੀ | ।—] | ਦੁਰਗਾ ਪਰੀਛਾ | ।=] |
| ਪੁਰਾਤਨ ਸਿੰਘਾਂ ਦੇ ਬੋਲੇ | ।—] | ਹਨੂੰਮਾਨ ਪਰੀਛਾਂ | ।।] |
| ਸੌ ਸਾਖੀ ਪਾਤਸ਼ਾਹੀ ੧੦ | ੪] | ਨੌਗ੍ਰਹ ਸ਼ਾਂਤੀ | ।=) |
| ਭਾਵਰ ਸਾਂਮ੍ਰਿਤ ਸਟੀਕ | ।।=] | ਸ਼ੀਘਰ ਬੋਧ | ੨] |
| ਅਵਧੂਤ ਬਿਲਾਸ | ।) | ਕੇਰਲ ਪ੍ਰਸ਼ਨਾਵਲੀ | ੧] |
| ਵਿਚਾਰ ਮਾਲਾ ਸਟੀਕ | ।।। | ਵਡਾ ਭਵਿਖਤ ਦਰਪਨ | ੩] |
| ਸਾਰਕੁਤਾਵਲੀ ਸਟੀਕ | ੧) | ਬਾਬਾ ਵਡਭਾਗ ਸਿੰਘ ਦੇ ਡੇਹਰੇ | |
| ਵਿਚਾਰ ਸਾਗਰ | ੪।।) | ਦੀ ਰਖਿਆ ਤੇ ਜੰਤਰ ਮੰਤਰ | ੧।।] |

## ਪਤਾ—ਭਾਈ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਜੋਤਸ਼ ਦਾ ਪ੍ਰਸਿਧ ਪੁਸਤਕ

# ਭੱਡਲੀ ਮੇਘ ਮਾਲਾ

## ਸਟੀਕ

### ਭਾਗ ਚੌਥਾ

ਟੀਕਾ ਕਾਰ

ਜੋਤਸ਼ੀ ਪ੍ਰਤਾਪ ਸਿੰਘ ਗਿਆਨੀ

ਇਸ ਹਿਸੇ ਵਿਚ
ਸ਼ਗਨ ਅਪਸ਼ਗਨ ਆਦਿ ਫਲ ਕਾਂ ਦੀ ਬੋਲੀ ਤੋਂ ਭਵਿਖਤ
ਫਲ, ਗਿਦੜ ਗਿਦੜੀ ਦੀ ਬੋਲੀ ਤੋਂ
ਭਵਿਖਤ ਫਲ, ਨਿਛ ਤੇ ਅੰਗ
ਫੁਰਨਾ ਆਦਿ ਦੇ ਭਵਿਖਤ
ਫਲ ਲਿਖੇ ਹਨ ?

ਪ੍ਰਕਾਸ਼ਕ:--ਭਾਈ ਬੂਟਾ ਸਿੰਘ ਪ੍ਰਤਾਪ ਸਿੰਘ
ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਪਹਿਲੀ ਵਾਰ ਜੁਲਾਈ ੧੯੫੯ ਮੁਲ ੧)

## ਸ੍ਰੀ ਸੂਰਜ ਪ੍ਰਕਾਸ਼

ਵਾਰਤਕ ਸਟੀਕ ਤਿੰਨਾਂ ਜਿਲਦਾਂ ਵਿਚ ਛਪ ਗਿਆ ਹੈ ॥ ਭੇਟਾ ੨੦)

ਪਹਿਲੀ ਜਿਲਦ—ਸ੍ਰੀ ਨਿਰੰਕਾਰੀ ਚਮਤਕਾਰ-ਇਸ ਵਿਚ ਸ੍ਰੀ ਨਾਨਕ ਪ੍ਰਕਾਸ਼ ਗ੍ਰੰਥ ਦਾ ਵਾਰਤਕ ਟੀਕਾ ਹੈ ਤੇ ਪਹਿਲੀ ਰਾਸ ਦਾ ਵੀ ਟੀਕਾ ਹੈ, ਅਰਥਾਤ ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਦੀਆਂ ਕਥਾਂ ਹਨ।

ਮੂਲ ੬)

ਦੂਜੀ ਜਿਲਦ—ਸ੍ਰੀ ਸੋਢੀ ਚਮਤਕਾਰ-ਇਸ ਦੂਜੀ ਜਿਲਦ ਵਿਚ ਦੂਜੀ ਰਾਸ ਤੋਂ ਲੈ ਕੇ ਬਾਰੁਵੀਂ ਰਾਸ ਦਾ ਵਾਰਤਕ ਟੀਕਾ ਹੈ ਅਰਥਾਤ ਸ੍ਰੀ ਗੁਰੂ ਰਾਮਦਾਸ ਸੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤਕ ਛੀਆਂ ਸਤਿਗੁਰਾਂ ਦੀਆਂ ਸੰਪੂਰਨ ਕਥਾਂ ਹਨ। ੭)

ਤੀਜੀ ਜਿਲਦ—ਸ੍ਰੀ ਦਸਮੇਸ਼ ਚਮਤਕਾਰ-ਇਸ ਤੀਜੀ ਜਿਲਦ ਵਿਚ ਛੀ ਰੁਤਾਂ ਦੇ ਐਨ ਦਾ ਵਾਰਤਕ ਟੀਕਾ ਹੈ ਅਰਥਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੰਪੂਰਨ ਜਨਮ ਸਾਖੀ ਹੈ। ੭)

## ਸਨਾਤਨ ਧਰਮੀ ਪੁਸਤਕਾਂ

| | |
|---|---|
| ਵਿਸ਼ਨੂੰ ਪੁਰਾਨ | ੨॥) |
| ਭਗਵਤ ਗੀਤਾ | ੧) |
| ਭਗਵਤ ਗੀਤਾ ਸਟੀਕ | ੨) |
| ਸ੍ਰੀ ਮਤ ਭਾਗਵਤ | ੫॥) |
| ਭਗਤਾਂ ਦੀ ਕਥਾਂ ਭਗਤਮਾਲਾ | ੫) |
| ਹਰੀ ਗਿਆਨ ਉਪਦੇਸ਼ | ੫) |
| ਬਾਲਮੀਕੀ ਰਮੈਣ | ੨॥) |
| ਤੁਲਸੀ ਰਮੈਣ | ੬) |
| ਕਥਾ ਸਤਿ ਨਰੈਣ | ≡) |
| ਵਿਸ਼ਨੂੰ ਸਹੰਸਰ ਨਾਮਾ ਸਟੀਕ | ॥) |
| ਕਥਾ ਨਾਸਕੇਤ ।) ਗਰਭ ਗੀਤਾ | =) |
| ਗਰੜ ਪੁਰਾਨ | ੧।) |
| ਇਕਾਦਸ਼ੀ ਮਹਾਤਮ | ੨) |
| ਮਹਾਂ ਭਾਰਤ ਵਡਾ | ੬) |
| ਕਾਰਤਕ ਮਹਾਤਮ | ੨) |
| ਯੋਗ ਵਸ਼ਿਸ਼ਟ | ੨॥) |
| ਕਥਾ ਗਣੇਸ਼ ਚੌਥ | =) |
| ਦੁਰਗਾ ਪਾਠ | =) |
| ਸ਼ਨੀਚਰ ਪਾਠ | ≡) |
| ਹਰੀ ਹਰ ਕੰਵਲ ਨੇਤ੍ਰ | =) |
| ਸ਼ਿਵ ਚਾਲੀਸਾ | =) |
| ਆਰਤੀਆਂ | =) |
| ਸ਼ਿਵ ਪੁਰਾਨ | ਛਪ ਰਿਹਾ ਹੈ |
| ਤੁਲਸੀ ਰਮੈਣ ਸਟੀਕ | ,, |

**ਪਤਾ:-ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

**ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

੧ ੴ ਸਤਿਗੁਰ ਪ੍ਰਸਾਦਿ ॥

# ਅਥ ਭੱਡਲੀ ਮੇਘ ਮਾਲਾ ਸਟੀਕ

## ਲਿਖਯਤੇ ॥

## ਭਾਗ ਚੌਥਾ

[ਟੀਕਾਕਾਰ ਜੋਤਸ਼ੀ ਪ੍ਰਤਾਪ ਸਿੰਘ ਜੀ ਗਜਾਨੀ]

## ਅਥ ਸ਼ਗਨਨਾਮ ਪੰਚਮੋ ਧਿਆਇ ॥

ਇਸ ਭਾਗ ਵਿਚ ਸ਼ਗਨਾਂ ਕੁਸ਼ਗਨਾਂ ਬਾਬਤ ਭਵਿਖਤ ਵਾਕ ਮੇਘ ਜੀ ਦਸਨਗੇ।

## ਅਥ ਉਤਪਾਤ ਲਖਨ

ਖੋਟੇ ਫਲ ਵਾਲੇ ਕੁਸਗਨਾਂ ਦਾ ਵਰਨਣ ਕਰਦੇ ਹਨ।

## ਸ਼ੰਕਰ ਛੰਦ ॥

ਜੌ ਕੂਪ ਗਰਜੈ, ਭੂਮ ਕੰਪੈ, ਪਟੈ ਧਰਨੀ ਕੋਇ ॥
ਸੰਧਿਆ ਸਮੈ ਜੇ ਪਰਤ ਤਾਰਾ ਕਰਤ ਸਾਰੇ ਲੋਇ ॥
ਧਾਂਤ ਪਾਬਰ ਹਸਤ ਪ੍ਰਤਿਮਾਸ਼ਬਦ ਹੋਇਨਿਰਘਾਇ।
ਸਬ ਉਦ੍ਰੱਵ ਫਲੰ ਇਨ ਕੋ ਦੇਸ਼ ਨਾਸ਼ ਕਰਾਇ ॥

ਮੇਘ ਜੀ ਦਸਦੇ ਹਨ ਕਿ ਜੇ ਕਦੇ ਖੂਹ ਵਿਚੋਂ ਬਦਲ ਦੀ ਗਰਜਨ ਵਾਂਗ ਆਵਾਜ਼ ਆਵੇ, ਜਾਂ (ਭੁਚਾਲ ਆਵੇ) ਧਰਤੀ ਕੰਬੇ ਜਾਂ ਧਰਤੀ ਪਾਟ ਜਾਵੇ, ਜਾਂ ਸੰਧਿਆ ਸਮੇਂ ਕੋਈ ਤਾਰਾ ਟੁਟੇ ਤੇ ਉਸ ਦੀ ਰੋਸ਼ਨੀ ਦਾ ਚਾਨਣ ਸਭ ਥਾਂ ਦਿਸੇ, ਜਾਂ ਧਾਤ ਜਾਂ ਪਥਰ ਦੀ ਮੂਰਤ ਹੱਸੇ ਜਾਂ ਡਰੌਣੀ ਆਵਾਜ਼ ਦੇਵੇ ਤਾਂ ਜਾਣੋ ਕਿ ਕੋਈ ਭੈੜਾ ਫਲ ਹੋਣ ਵਾਲਾ ਹੈ ਜਾਂ ਉਸ ਘਰ ਜਾਂ ਉਸ ਖਾਨਦਾਸ ਜਾਂ ਜਾਂ ਸ਼ੈਹਰ ਜਾਂ ਮੁਲਕ ਵਿਚ ਕੋਈ ਖੋਟਾ ਫਲ ਨਾਸ਼ ਆਦਿਕ ਹੋਵੇਗਾ।

ਚੌਪਈ—

ਰੁਧਰ ਕਾਂਕਰਾ ਵਰਸਤ ਧੂਰ ॥
ਘਣੀ ਵਾਇ ਕਰਤੀ ਤਰੁ ਚੂਰ ॥
ਬਿਨ ਬਾਦਰ ਬਿਜੁਲੀ ਅਰ ਗਾਜ ॥
ਬਿਨ ਕਾਲਹ ਵਰਖਾ ਕੋ ਸਾਜ ॥ ੨ ॥
ਧਰਨੀ ਬਹੇ ਰਕਤ ਰਤ ਵਿਚਾਰ ॥
ਚਫੂਤ ਕੇਤ ਜੋ ਚੋਟੀਦਾਰ ॥
ਇਨ ਫਲ ਜਗਤ ਦੁਕਾਲ ਸੁ ਅੰਨ ॥
ਦੇਸ਼ ਉਪੱਦ੍ਰਵ ਨਿਸਚੈ ਮੰਨ ॥ ੩ ॥

ਹੋਰ ਖੋਟੇ ਫਲ ਵਾਲੇ ਭਵਿਖਤ ਲਛਨ ਦਸਦੇ ਹਨ ਕਿ ਜੇ ਕਿਤੇ ਲਹੂ ਦੀ ਵਰਖਾ ਹੋਵੇ, ਮੋਟੇ ਗੜਿਆਂ ਦੀ ਜਾਂ ਰੋੜਾਂ ਦੀ ਵਰਖਾ ਹੋਵੇ, ਜਾਂ ਦਰਖਤਾਂ ਨੂੰ ਤੋੜਨ ਵਾਲੀ ਹਨੇਰੀ ਤੁਫਾਨ ਹੋਵੇ, ਬਦਲ ਤੋਂ ਬਿਨਾਂ ਹੀ ਗੱਜੇ ਅਰ ਬਿਜਲੀ ਲਿਸ਼ਕੇ ਐਵੇਂ ਵਕਤ (ਸਮੇਂ) ਤੋਂ ਬਿਨਾਂ ਵਰਖਾ ਹੋਵੇ ਜਾਂ ਕਿਤੇ ਜ਼ਮੀਨ ਵਿਚੋਂ ਲਾਲ ਰੰਗ ਦਾ

ਲਹੂ ਵਰਗਾ ਪਾਣੀ ਵਗੇ, ਬੋਦੀ ਵਾਲਾ ਤਾਰਾ ਨਜ਼ਰ ਆਵੇ, ਤਾਂ ਇਨਾਂ ਦਾ ਖੋਟਾ ਫਲ ਹੋਣ ਵਾਲਾ ਸਮਝੋ ਕਿ ਜਾਂ ਤਾਂ ਦੁਨੀਆਂ ਵਿਚ ਅੰਨ ਦਾ ਕਾਲ (ਮਹਿੰਗਾਈ) ਹੋ ਜਾਵੇਗੀ ਜਾਂ ਦੁਨੀਆਂ ਵਿਚ ਕੋਈ ਉਪਦੱ੍ਰਵ ਹੋਨ ਵਾਲਾ ਹੈ।

## ਪਰਹਾ ਛੰਦ—

ਦੇਵ ਯਖਯ ਗੰਧਰਬ ਪੁਰੀ ਆਕਾਸ਼ਮੈਂ ।
ਤਾਰਾ ਰਵਿ ਸਸਿ ਗ੍ਰਹਣ ਗ੍ਰਸਿਓ ਹੀ ਆਥਮੈਂ ।
ਇਹ ਉਦ੍ਰਵ ਹੋਇ ਦਿਵਸ ਨਿਸ ਦੇਖੀਏ।
ਜੁੱਧ ਕਾਲ ਦੁਖ ਰੋਗਹਿ ਅੰਨ ਨ ਲੇਖੀਏ ॥ ੪ ॥

ਜੇ ਆਕਾਸ਼ ਵਿਚ ਦੇਵ ਪੁਰੀ; ਯੱਖ ਪੁਰੀ, ਗੰਧਰਬ ਪੁਰੀ, ਅਕਾਸ਼ ਵਿਚ ਨਜ਼ਰ ਆਵੇ ਅਰ ਸੂਰਜ ਨੂੰ ਗ੍ਰੈਹਣ ਸੂਰਜ ਚੜੇ ਅਰ ਚੰਦ੍ਰਮਾਂ ਨੂੰ ਗ੍ਰੈਹਣ ਪਿਛਲੀ ਰਾਤ ਹੋਵੇ ਤਾਂ ਇਹ ਉਪਦ੍ਰਵ ਰਾਤ ਦਿਨੇ ਦੇਖਨ ਵਿਚ ਔਣਗੇ ਜਾਂ ਤਾਂ ਦੁਨੀਆਂ ਵਿਚ ਯੁਧ ਛਿੜੇਗਾ ਜਾਂ ਕਾਲ ਪਵੇਗਾ, ਅੰਨ ਦੀ ਤੋਟ ਤੇ ਮਹਿੰਗਾਈ ਵਧੇਗੀ ਜਾਂ ਰੋਗ ਬੀਮਾਰੀ ਜਾਂ ਹੋਰ ਕੋਈ ਦੁਖ ਸੰਕਟ ਦੁਨੀਆਂ ਵਿਚ ਪੈਦਾ ਹੋਨਗੇ।

## ਦੋਹਰਾ—

ਨਿਸਕੋ ਇੰਦ੍ਰਹ ਧਨੁਖ ਹੋਇ ਜੋ ਦੀਸਤ ਪੰਚ ਰੰਗ ॥
ਘਣੇ ਹੋਤ ਊਤਪਾਤ ਜਗ, ਕਰਤ ਛਤ੍ਰ ਕੋ ਭੰਗ ॥

ਪੀਂਘ (ਮੀਂਹ ਵਸਨ ਤੋਂ ਪਹਿਲਾਂ ਜਾਂ ਪਿਛੋਂ) ਦਿਨ ਵੇਲੇ ਨਜ਼ਰ ਔਂਦੀ ਹੈ ਪਰ ਜੇ ਇਹ ਪੰਚ ਰੰਗੀ ਪੀਂਘ ਕਿਤੇ ਰਾਤ ਵੇਲੇ ਨਜ਼ਰ ਆਵੇ ਤਾਂ ਇਸ ਭਵਿਖਤ ਦਾ ਫਲ ਇਹ ਹੋਵੇਗਾ ਕਿ ਦੁਨੀਆਂ ਵਿਚ ਘਣੇ (ਬਹੁਤੇ) ਉਤਪਾਤ (ਭੈੜੇ ਫਲ) ਹੋਣਗੇ ਜਾਣ ਜੋਗ

ਬੀਮਾਰੀ ਮਹਿੰਗਾਈ ਜਾਂ ਪਰਜਾ ਵਿਚ ਫੁਟ ਜਾਂ ਹਕੂਮਤ ਵਿਚ ਤਬਦੀਲੀ ਹੋਵੇਗੀ।

ਦੋਹਰਾ—

ਕਾਗ ਲਵੇ ਜੋ ਰਾਤਿ ਕੋ ਦਿਨ ਕੋ ਬੋਲਤੇ ਸਿਆਲ॥
ਸੂੰਨ ਮਹੀ ਰਾਜਾ ਮਰਤ, ਜਗਤ ਤ੍ਰਾਸ ਦੁਹਿਕਾਲ॥

ਜੇ ਕਦੇ ਰਾਤ ਨੂੰ ਕਾਂ ਬੋਲੇ ਅਰ ਦਿਨ ਵੇਲੇ ਗਿਦੜ ਬੋਲਣ ਤਾਂ ਇਸ ਭਵਿਖਤ ਦਾ ਇਹ ਫਲ ਜਾਨਣਾ ਕਿ ਜਾਂ ਤਾਂ ਕਿਸੇ ਦੇਸ ਦਾ ਰਾਜਾ ਮਰ ਜਾਵੇਗਾ ਜਾਂ ਪਰਜਾ ਇਹ ਦੇਸ ਛਡ ਕੇ ਦੂਜੇ ਦੇਸ ਚਲੀ ਜਾਵੇਗੀ ਦੇਸ ਸੁੰਨਾ ਕਰ ਜਾਵੇਗੀ ਜਾਂ ਦੁਨੀਆਂ ਵਿਚ ਕੋਈ ਦੁਖਦਾਈ ਦੁਰਘਟਣਾ ਹੋਵੇਗੀ ਜਾਂ ਫਿਰ ਮਹਿੰਗਾਈ ਜ਼ੋਰ ਪਕੜ ਜਾਵੇਗੀ ॥ ੬ ॥

ਦੋਹਰਾ—

ਤੀਤਰ ਘੋੜਾ ਮਹਿਖ ਗਵਿ, ਘਨੋ ਕਰਤ ਸ਼ਿਨ ਵੈਨ॥
ਨਚਤ ਭੂਤ ਗ੍ਰਹ ਰਾਤ ਕੋ ਤਬ ਲਗ ਲਹੈ ਅਚੈਨ॥
ਜਿਸ ਗ੍ਰਾਮ ਇਹ ਹੋਵਈ, ਤਾ ਕੋ ਡਰ ਬਹੁ ਹੋਇ॥
ਯੁਧ ਪਰਤ ਸੋ ਮਾਰੀਏ, ਸ਼ਗਨ ਬਿਚਾਰੋ ਸੋਇ॥੭॥

ਜਿਸ ਪਿੰਡ ਸ਼ੇਹਰ ਵਿਚ ਤੀਤਰ ਘੋੜਾ ਮੇਂਹ (ਭੇਂਸ) ਗਊ ਜੇ ਰਾਤ ਨੂੰ ਰੋਨ ਅਰ ਘਰਾਂ ਵਿਚ ਭੂਤ ਨਚਦੇ ਦਿਸਨ ਤਾਂ ਉਥੇ ਸ਼ਾਂਤੀ ਕਿਥੇ, ਭਾਵ ਐਸੇ ਪਿੰਡ ਸ਼ੇਹਰ ਵਿਚ ਬਹੁਤ ਭੈ ਪੈਦਾ ਹੋ ਜਾਵੇਗਾ ਜਦ ਭੀ ਯੁਧ ਛਿੜੇਗਾ ਇਹ ਪਿੰਡ ਸ਼ੇਹਰ ਪਹਿਲਾਂ ਹੀ ਤਬਾਹ ਹੋ ਜਾਵੇਗਾ ਐਸਾ ਇਸ ਭਵਿਖਤ ਦਾ ਫਲ ਜਾਨਣਾ ॥ ੭ ॥

ਦੋਹਰਾ—

ਬਿਨ ਫੇਰੇ ਚੱਕੀ ਫਿਰਤ ਰਜਨੀ ਸਗਲੀ ਜਾਨ ॥
ਤਉ ਜਗ ਮਹਿ ਉਤਪਾਤ ਬਹੁ ਮਰਤ ਜੰਗ ਨਰਮਾਨ॥

(ਹੋਰ ਭਵਿਖਤ ਨਸ਼ਾਨੀ ਦਸਦੇ ਹਨ) ਕਿ ਬਿਨਾਂ ਚਲਾਉਣ ਤੋਂ ਚੱਕੀ ਆਪੇ ਫਿਰਨ ਲਗ ਪਵੇ ਅਰ ਸਾਰੀ ਰਾਤ ਹੀ ਫਿਰਦੀ ਰਹੇ ਤਾਂ ਜਾਨੋ ਕਿ ਜਗਤ ਵਿਚ ਉਤਪਾਤ ਬਹੁਤ ਹੋਣਗੇ ਅਰ ਕਈ ਆਦਮੀ ਜੰਗ ਵਿਚ ਮਰਨਗੇ ॥ ੯ ॥

ਦੋਹਰਾ—

ਖਾਤ ਜਾਤ ਸ੍ਵੈ ਜਾਤਿ ਕੋ, ਤਰੁਤੇ ਨਿਕਸਤ ਧੂਮ ॥
ਅਵਨਿ ਦਿਸਾਦਗਿ ਅਗਨਿ ਪੁਨਹੋਤ ਉਪਦ੍ਰਵਭੂਮ॥

ਅਪਨੀ ਹੀ ਜਾਤੀ ਦੁਸ਼ਮਨ ਹੋ ਜਾਵੇ ਅਰ ਨੁਕਸਾਨ ਦੇਵੇ ਅਰ ਦਰੱਖਤਾਂ ਤੋਂ ਧੂਆਂ ਨਿਕਲਦਾ ਦਿਸੇ ਤਾਂ ਅਵਨਿ ਦਿਸ਼ਾ ਵਲ ਅਗਨੀ ਭੈ ਅਰ ਉਪਦ੍ਰਵ ਹੋਣ ॥ ੧੦ ॥

ਚੌਪਈ—

ਮੇਂਡਕ ਮਾਥੇ ਚੋਟੀ ਹੋਇ ॥
ਭਿੜੈ ਪ੍ਰਿਤਮਾ ਆਪੇ ਦੋਇ ॥
ਤੌ ਜਗ ਮਹਿ ਬਹੁ ਜੁੱਧ ਵਿਚਾਰ॥
ਹੋਵਹਿ ਰਾਂਡ ਘਣੀ ਸੰਸਾਰ ॥ ੧੧ ॥

ਜੇ ਦੇਖੋ ਕਿ ਡਡੂ ਦੇ ਮਥੇ ਤੇ ਚੋਟੀ (ਕਲਗੀ) ਉਗ ਪਈ ਹੈ ਜਾਂ ਦੋ ਮੂਰਤਾਂ ਆਪੋ ਵਿਚ ਭਿੜ (ਲੜ) ਪਈਆਂ ਹਨ ਤਾਂ ਸਮਝੋ

ਕਿ ਦੁਨੀਆਂ ਵਿਚ ਜੰਗ ਪੈਦਾ ਹੋ ਜਾਵੇਗਾ, ਜਿਸ ਕਰਕੇ ਸੰਸਾਰ ਵਿਚ ਬਹੁਤ ਜਨਾਨੀਆਂ ਰੰਡੀਆਂ ਹੋ ਜਾਨਗੀਆਂ ॥ ੧੧ ॥

ਚੌਪਈ—

ਅਕਸਮਾਤ ਸੂਕੈ ਸਰਵਾਇ ॥
ਘਰ ਅਰੁ ਪ੍ਰਤਿਮਾ ਲਖੇ ਕੰਪਾਇ ॥
ਆਮਿਖ ਸਰਖਾਦਿ ਸਤਿ ਧਾਨ ॥
ਤੌ ਜਗੁ ਡੋਲਤ ਕਾਲ ਤੁਫਾਨ ॥੧੨॥

ਛਪੜ ਤੇ ਤਲਾਵਾਂ ਦਾ ਪਾਨੀ ਯਕ ਦਮ ਸੁਕ ਜਾਵੇ, ਘਰ (ਮਕਾਨ) ਅਰ ਮੂਰਤਾਂ ਕੰਬਦੀਆਂ ਦੇਖੋ ਤਾਂ ਸੱਭੇ ਆਨਾਜਾਂ ਦੀ ਕਮੀ ਦੁਨੀਆਂ ਵਿਚ ਹੋ ਜਾਵੇਗੀ ਅਰ ਲੋਕੀ ਇਕ ਥਾਂ ਤੋਂ ਦੂਜੀ ਥਾਂ ਤੇ ਅੰਨ ਲਭਦੇ ਫਿਰਨਗੇ ਐਸਾ ਕਾਲ ਭਿਆਨਕ ਪਵੇਗਾ ਇਸ ਭਵਿਖਤ ਦਾ ਇਹ ਫਲ ਮੇਘ ਜੀ ਦਸਦੇ ਹਨ।

ਦੋਹਰਾ—

ਗਊ ਭੈਂਸ ਬੱਛਾ ਮਹਿਖ ਖਰ ਘੋਰੀ ਉਪਜਾਇ ॥
ਗਊ ਭੈਸ ਵਾਦੇ ਜਣਤ ਇਹ ਬਿਪਰੀਤ ਕਰਾਈ ॥
ਫਲ ਇਸਕੋ ਇਹ ਹੀ ਲਖੋ ਜਗ ਮਹਿ ਅਤਿ ਬਿਪਰੀਤ॥
ਕਰਤ ਨਾ ਕੋ ਸਨਮਾਨ ਕਿਸ, ਘਟਤ ਜਗਤ ਤੇ ਪ੍ਰੀਤ॥

ਜਦ ਇਹ ਉਲਟੀ ਗਲ ਵੇਖੋ ਕਿ ਗਊ ਨੇ ਮੈਂਹ ਦਾ ਬਚਾ ਦਿਤਾ ਹੈ ਅਰ ਮੈਂਹ ਨੇ ਵਛਾ ਜਨਿਆ, ਹੈ ਘੋੜੀ ਨੇ ਖੋਤਾ ਪੈਦਾ ਕੀਤਾ ਹੈ ਫਲ ਇਸ ਵਵਿਖਤ ਦਾ ਇਹ ਜਾਨੋ ਕਿ ਜਗਤ ਵਿਚ ਪ੍ਰੀਤ ਤੇ ਲਿਹਾਜ ਸ਼ਰਮ ਉਡ ਜਾਵੇਗੀ ਕੋਈ ਕਿਸੇ ਦਾ ਸਨਮਾਨ ਜਾਂ ਇਜ਼ਤ

ਨਹੀਂ ਕਰੇਗਾ ਭਾਵ ਛੋਟੇ ਆਪਤੋਂ ਵਡੇ ਦੀ ਪਰਵਾਹ ਨਹੀ ਕਰਨਗੇ।

ਦੋਹਰਾ—

**ਜਨਮਤ ਬਾਲਕ ਕੇ ਹੁਵੇ, ਤੀਨ ਸੀਸ ਵ ਦੋਇ ॥**
**ਮਾਤ ਪਿਤਾ ਨਿਸਚੈ ਭਖੈ ਰਾਕਸ਼ ਸਮ ਤਿਹ ਹੋਇ ॥**

ਜੇ ਕਿਸੇ ਦੇ ਜਾਂ ਤਿਨਾਂ ਸਿਰਾਂ ਵਾਲਾ ਬੱਚਾ ਜਨਮੇ ਤਾਂ ਐਸੇ ਬਾਲਕ ਨੂੰ ਰਾਕਸ਼ ਜਾਨੋ ਐਸ ਬਾਲਕ ਮਾਂ ਤੇ ਪਿਤਾਂ ਦੋਨਾਂ ਨੂੰ ਖਾ ਜਾਵੇਗਾ ਭਾਵ ਉਸ ਦੇ ਮਾਤਾ ਪਿਤਾ ਦੀ ਮ੍ਰਿਤੂ ਜਲਦੀ ਹੋ ਜਾਵੇਗੀ ॥ ੧੫ ॥

ਦੋਹਰਾ—

**ਕਿਹ ਤਰੁ ਕੋਫਲ ਕਿਹ ਤਰੂੰ ਲਾਗਤ ਅੰਬ ਅਨਾਰ॥**
**ਰੁੱਤ ਛੋਡ ਅਨਰੁਤ ਫਲਤ ਕਿਸ਼ਟ ਜਗਤ ਕੋ ਸਾਰ ॥**

ਜਦ ਦੇਖੋ ਕਿ ਦਰਖਤ ਕੋਈ ਹੈ ਤੇ ਫਲ ਕੋਈ ਹੈ ਅੰਬ ਨੂੰ ਅਨਾਰ ਤੇ ਅਨਾਰ ਦੇ ਦਰਖਤ ਨੂੰ ਅੰਬ ਲਗੇ ਹਨ। ਬੇ ਬਹਾਰੇ ਫਲ ਦਰਖਤ ਦੇ ਰਹੇ ਹਨ ਤਾਂ ਸਮਝੋ ਕਿ ਦੁਨੀਆਂ ਵਿਚ ਕੋਈ ਕਸ਼ਟ ਪੈਨ ਵਾਲਾ ਹੈ ॥ ੧੬ ॥

ਦੋਹਰਾ—

**ਸੀਤ ਸਮੇ ਅਭਿ ਉਸਨ ਹੁਇ, ਉਸਨ ਸਮੇ ਹੁਇਸੀਤ॥**
**ਰੋਗ ਵਧਤਸਭਜਗਤ ਮਹਿ, ਇਸਕੋ ਫਲ ਇਹਮੀਤ॥**

ਠੰਡ ਦੀ ਰੁਤ ਵਿਚ ਗਰਮੀ ਹੋਵੇ ਅਰ ਗਰਮੀ ਦੀ ਰੁਤ ਵਿਚ ਠੰਡ ਹੋਵੇ ਇਸ ਦਾ ਇਹ ਫਲ ਜਾਨਣਾ ਕਿ ਜਗਤ ਵਿਚ ਰੋਗ ਵਧੇਗਾ ॥ ੧੭ ॥

## ਦੋਹਰਾ

ਸਸਿ ਰਵਿ ਦੀਸਤ ਨਾਚਤੇ, ਧੂਮ ਛਿਦ੍ਰਵਾ ਹੋਇ ॥
ਉਦੈ ਹੋਤਿ ਰਵਿਸਸਿ ਲਖੈ ਜਗਤ ਉਪਦ੍ਰਵ ਹੋਇ ॥

ਜੇ ਦੇਖੇ ਕਿ ਸੂਰਜ ਜਾਂ ਚੰਦ੍ਰਮਾਂ ਦੇ ਚੜ੍ਹਦੇ ਵਕਤ ਉਹ ਨਚ ਰਹੇ ਹਨ ਜਾਂ ਉਨ੍ਹਾਂ ਵਿਚੋਂ ਧੂਆਂ ਨਿਕਲ ਰਿਹਾ ਹੈ ਜਾਂ ਸੂਰਜ ਚੰਦ੍ਰਮਾਂ ਵਿਚ ਛੇਕ ਛੇਕ ਦਿਸ ਰਹੇ ਹਨ ਤਾਂ ਜਾਨੋ ਕਿ ਜਗਤ ਵਿਖੇ ਕਈ ਉਪਦ੍ਰਵ ਹੋਵੇਗਾ ॥ ੧੮ ॥

## ਦੋਹਰਾ

ਰਾਤ ਉਜਾਰੋ ਦਿਨ ਤਿਮਰ ਸਲਭ ਘਣੋ ਜਗ ਆਇ।
ਪਰਤ ਕਾਲ ਉਹ ਰਾਜ ਮੈਂ ਮੁਲਕਹ ਨਾਸ਼ ਕਰਾਇ।

ਜੇ ਐਸਾ ਦੇਖੇ ਕਿ ਰਾਤ ਨੂੰ ਦਿਨ ਵਰਗਾ ਚਾਨਣ ਹੈ ਅਰ ਦਿਨ ਵੇਲੇ ਹਨੇਰਾ ਹਨੇਰਾ ਹੋ ਰਿਹਾ ਹੈ ਅਰ ਜੇਹੜੀ ਸ਼ੈ ਦੁਲਭ ਸੀ ਭਾਵ ਔਖੀ ਲਭਦੀ ਸੀ ਉਹ ਆਮ ਨਜ਼ਰ ਆ ਰਹੀ ਹੈ ਤਾਂ ਇਸ ਦਾ ਇਹ ਫਲ ਜਾਨੋ ਕਿ ਉਸ ਦੇਸ਼ ਵਿਚ ਕਾਲ ਪੈ ਜਾਵੇਗਾ ਅਰ ਉਹ ਮੁਲਕ ਨਾਸ ਨੂੰ ਪ੍ਰਾਪਤ ਹੋ ਜਾਵੇਗਾ ॥ ੧੯ ॥

ਚੌਪਈ–ਨਰ ਉਤਮ ਅਖਾਜ ਫਲ ਖਾਵੇ।
ਤੌ ਜਗ ਮਹਿ ਦੁਕਾਲ ਪੜਾਵੇ।
ਅਕਸਮਾਤ ਸੁਨ ਹੈ ਧੁਨਿ ਤਨ ਤੇ।
ਤੌ ਉਤਪਾਤ ਜਗਤ ਮਹਿ ਮਨ ਤੇ ॥੨੦॥

ਵਡੇ (ਉਤਮ) ਆਦਮੀਆਂ ਦੇ ਨਾਂ ਖਾਨ ਯੋਗ ਜੋ ਪਦਾਰਥ ਹਨ ਉਹ ਚੀਜ਼ਾਂ ਉਹ ਖੁਸ਼ੀ ਨਾਲ ਉਹ ਖਾਂਦੇ ਦੇਖੇ ਤਾਂ ਸਮਝੇ ਕਿ

ਕਾਲ (ਮਹਿੰਗਾਈ) ਹੋਵੇਗੀ। ਹੋਰ ਜੇ ਇਸ ਸਰੀਰ ਵਿਚੋਂ ਕੋਈ ਧੁਨੀ (ਆਵਾਜ਼) ਸੁਣੇ ਤਾਂ ਜਾਨੋ ਕਿ ਜਗਤ ਵਿਚ ਕੋਈ ਉਤਪਾਤ ਹੋਵੇਗਾ ॥ ੨੦ ॥

ਦੁਰੱਯਾ ਛੰਦ ॥ ਰੋਵਹਿ ਬਾਲਕ ਲਰਹੀ ਸ਼ਬਦ ਕਰਤ ਮਰ ਮਾਰਾ ॥ ਦਿਸਾ ਜਲੰਤੀ ਨਿਸ ਦਿਨ ਦੀਸੈ ਤਾਕਾ ਕਰੋ ਬਿਚਾਰਾ ॥ ਕਾਗ ਧਾਨ ਕੋ ਸੰਚਿ ਕਰਤ ਹੈ, ਉਲੂ ਵੇਸੋ ਪਾਵੈ ॥ ਤਉ ਦੁਕਾਲ ਨਿਸਚੈ ਜਗ ਕਰਹੈ ਮਰਤ ਭੂਖ ਕੇ ਧਾਵੈ ॥ ੨੧ ॥

ਬਚਿਆਂ ਦੀ ਖੇਡ ਵੇਖੋ ਤੇ ਦੇਖੋ ਕਿ ਬਚੇ ਲੜਾਈ ਦੀ ਖੇਡ ਖੇਡ ਰਹੇ ਹਨ ਮਾਰ ਮਾਰੋ ਦੀ ਆਵਾਜ਼ ਮੂੰਹੋਂ ਕਢ ਰਹੇ ਹਨ। ਤਾਂ ਜਾਨੋ ਇਹ ਕੁਦਰਤ ਦੀ ਆਵਾਜ਼ ਹੈ। ਹੋਰ ਦੇਖੋ ਕਿ ਹਰ ਸ਼ਾਮ ਸੰਧਿਆ ਸਮੇਂ ਸਾਰੇ ਪਾਸੇ ਲਾਲ ਹੀ ਰੰਗ ਹੈ ਤਾਂ ਇਹ ਭੀ ਭਵਿਖਤ ਜਾਨਣ ਹੋਰ ਵੇਖੋ ਕਾਂ ਅਨਾਜ ਦੇ ਦਾਨੇ ਚੁਗ ਚੁਗ ਕੇ ਅਕਠੇ ਕਰ ਰਿਹਾ ਹੈ ਆਪਣੇ ਆਲ੍ਹਣੇ ਵਿਚ, ਤਾਂ ਜਾਨੋ ਕਿ ਕਾਲ ਪੈਣ ਵਾਲਾ ਹੈ (ਕਾਂ ਬੜਾਂ ਸਿਆਣਾ ਜਾਨਵਰ ਹੈ) ਉਲੂ ਉਜਾੜ ਵਿਚ ਰਹਿੰਦਾ ਹੈ ਜੇ ਉਸ ਵਸਤੀ ਵਿਚ ਔਂਦਾ ਜਾਂਦਾ ਵੇਖੇ ਤਾਂ ਸਮਝੋ ਕਿ ਕਾਲ ਪਵੇਗਾ। ਦੇਸ਼ ਪਿੰਡ ਗਰਾਂ ਦੀ ਹਾਨੀ ਹੋਵੇਗੀ ਭੁਖ ਦੇ ਹਾਵੇ ਲੋਕ ਅੰਨ ਦੀ ਤਲਾਸ਼ ਵਿਚ ਚਲੇ ਜਾਨਗੇ। ਇਸ ਸਲੋਕ ਵਿਚ ਚਾਰ ਗਲਾਂ ਭਵਿਖਤ ਦੀਆਂ ਕਠੀਆਂ ਹਨ ਉਨ੍ਹਾਂ ਸਭਨਾਂ ਦਾ ਇਕੋ ਫਲ (ਕਾਲ) ਅੰਨ ਦੀ ਤੋਟ ਹੈ ਮਹਿੰਗਾਈ ਹੀ ਦਸਿਆ ਹੈ ॥ ੨੧ ॥

ਦੋਹਰਾ

ਸ਼ੁਕਰ ਚਾਂਦਨ ਪੱਖ ਮਹਿ ਉਦੇ ਅਸਤ ਜੋ ਹੋਇ।

ਤਉ ਜਗ ਮਹਿ ਉਤਪਾਤ ਹੁਇ ਜੁਧ ਘਨੋ ਜਗ ਜੋਇ

ਸ਼ੁਕਰ ਤਿੰਨ ਮਹੀਨੇ ਲਈ ਭੀ ਅਸਤ ਹੁੰਦਾ ਹੈ ਅਰ ਦਸਾਂ ਦਿਨਾਂ ਲਈ ਭੀ ਅਸਤ ਹੁੰਦਾ ਹੈ ਕਹਿੰਦੇ ਹਨ ਜੇ ਸ਼ੁਕਰ ਚਾਨਣੇ ਪਖ ਵਿਚ ਹੀ ਅਸਤ ਹੋਵੇ ਅਰ ਚਾਨਣੇ ਪਖ ਵਿਚ ਹੀ ਉਦੇ ਹੋਵੇ ਤਾਂ ਇਹ ਯੋਗ ਖੋਟਾ ਹੈ ਇਸ ਦਾ ਫਲ ਇਹ ਹੋਵੇਗਾ ਕਿ ਜਗਤ ਵਿਚ ਉਤਪਾਤ ਹੋਣਗੇ ਜਾਂ ਜੁਧ ਜੰਗ ਦਾ ਕਾਰਨ ਬਣੇਗਾ ॥ ੨੨ ॥

ਦੋਹਰਾ

ਭ੍ਰਿਗਗੁਰ ਇਕਠਾ ਜੋਦਿਸੈ ਭੌ ਜਗਮਹਿ ਉਤਪਾਤ ॥
ਅੰਨ ਅਲਪ ਕੈ ਨ੍ਰਿਪ ਮਰਤ ਨਿਸਚੈ ਸਮਝੋ ਬਾਤ॥

ਬ੍ਰਹਸਪਤ ਤੇ ਸ਼ੁਕਰ ਅਕਠੇ ਹੋਣ ਤਾਂ ਕਹਿੰਦੇ ਹਨ ਉਨ੍ਹਾਂ ਦਿਨਾਂ ਵਿਚ ਜਗਤ ਵਿਚ ਉਤਪਾਤ ਹੋਨ ਅੰਨ ਦੀ ਕਮਤੀ ਹੋਵੇ ਜਾਂ ਕਿਸੇ ਵਡੇ ਹਾਕਮ ਦੀ ਮੌਤ ਹੋਵੇ। ਇਥੇ ਇਕ ਸ਼ੰਕਾ ਹੈ। ਕਿ ਬ੍ਰਹਸਪਤ ਸੁਕਰ ਹਰ ਸਾਲ ਜਰੂਰੀ ਕਿਸੇ ਨਾ ਕਿਸੇ ਰਾਸ਼ੀ ਵਿਚ ਇਕਠੇ ਹੁੰਦੇ ਹਨ ਤਾਂ ਇਹ ਫਲ ਹਰ ਸਾਲ ਨਹੀਂ ਹੋ ਸਕਦਾ ਹੈ ਇਸ ਵਿਚ (ਟੀਕਾਕਾਰ ਦਾ) ਖਿਆਲ ਹੈ ਕਿ ਫਲ ਸ਼ੁਕਰ ਜਾਂ ਬ੍ਰਹਸਪਤ ਦੀ ਰਾਸ਼ੀ ਵਿਚ ਜਦ ਦੋਨੋਂ ਕਠੇ ਹੁੰਦੇ ਹੋਨਗੇ ਤਦ ਹੀ ਜ਼ਬਰਦਸਤ ਹੋ ਸਕਦਾ ਹੈ,ਮੀਨ ਤੇ ਧਨ ਤੋਂ ਬ੍ਰਹਸਪਤ ਦੀ ਰਾਸ਼ੀ ਹੈ ਬ੍ਰਿਖ ਤੇ ਤੁਲਾ ਸ਼ੁਕਰ ਦੀ ਰਾਸ਼ੀ ਹੈ, ਰਾਸ਼ੀ ਦਾ ਵੇਰਵਾ ਮੇਘ ਮੁਨੀ ਜੀ ਨੇ ਨਹੀਂ ਕੀਤਾ ॥ ੨੩ ॥

ਪਰਿਹਾ

ਭੂਤ ਪਿਸਾਚਹ ਪ੍ਰੇਤ ਸ਼ਬਦ ਜਿਸ ਘਰ ਕਰਹਿ।
ਅਥਵਾ ਸੁਣੀਐ ਬੋਲ ਦਰਬ ਤੋ ਸਭ ਹਰਹਿ।

ਅਨ ਸੂਈ ਗੋ ਮਹਿਖ ਦੂਧ ਜੋ ਦੇਵਹੀ।
ਗ੍ਰਾਮ ਧਨੀ ਹੋਇ ਕਸ਼ਟ ਦੇਸ਼ ਪਤਿ ਲੇਵਹੀ।੨੪।

ਜਿਸ ਘਰ ਵਿਚ ਕਿਸੇ ਭੈੜੀ ਰੂਹ ਭੂਤ ਪ੍ਰੇਤ ਪਿਸਾਚ ਕੋਈ ਸ਼ਬਦ ਕਰਦਾ ਹੋਵੇ ਜਾਂ ਆਵਾਜ਼ ਦੇਂਦਾ ਹੋਵੇ ਤਾਂ ਉਸ ਘਰ ਵਿਚ ਧਨ ਨਹੀਂ ਰਹਿਣ ਦੇਂਦਾ। ਹੋਰ ਜੇ ਗਊ ਮੈਂਹ ਬਿਨਾਂ ਸੂਏ ਹੀ ਦੁਧ ਦੇਂਦੀ ਹੋਵੇ ਉਹ ਪਿੰਡ ਤੇ ਘਰ ਉਜੜ ਜਾਂਦਾ ਹੈ ਅਰ ਉਸ ਧਨੀ ਸ਼ਾਹੂਕਾਰ ਨੂੰ ਕਸ਼ਟ ਹੁੰਦਾ ਹੈ ਉਸ ਪਿੰਡ ਜਾਂ ਘਰ ਦਾ ਮਾਲਕ ਜਾਂ ਦੇਸ਼ ਦਾ ਰਾਜਾ ਕਸ਼ਟ ਪੌਂਦਾ ਹੈ॥ ੨੪ ॥

ਦੋਹਰਾ

ਪੰਛੀ ਖੈਚੈ ਸੀਸ ਪਟ ਪਕਰ ਚੋਂਚ ਸੋਂ ਜੋਇ।
ਤਿਸ ਨਰ ਅਬਲਾ ਕਸ਼ਟ ਹੋਇ ਏਕ ਮਾਸ ਵ ਦੋਇ।

ਕੋਈ ਪੰਛੀ ਕਿਸੇ ਪੁਰਸ਼ ਦੀ ਪਗੜੀ ਜਾਂ ਕਿਸੇ ਜਨਾਨੀ ਦੇ ਸਿਰ ਦਾ ਕਪੜਾ ਚੁੰਜ ਨਾਲ ਖਿਚੇ ਤਾਂ ਇਕ ਦੋ ਮਹੀਨਿਆਂ ਵਿਚ ਉਸ ਨਾਰ ਜਾਂ ਪੁਰਸ਼ ਨੂੰ ਕਸ਼ਟ ਹੋਵੇਗਾ ਐਸਾ ਇਸ ਕੁਸ਼ਗਨ ਦਾ ਫਲ ਹੈ॥ ੨੫ ॥

ਦੁਵੱਯਾ ਛੰਦ ॥ ਸਾਰਸ ਹੰਸਾ ਮੋਰਹ ਜਾਨੋ, ਗਰੜ ਰੂਪ ਵ ਚਿਰੀਆ। ਚੀਲਹ ਬਦਨ ਇਨਕੋ ਭਖ ਹੋਵਤ ਆਪ ਆਪਨੇ ਧਰੀਆ। ਭਖਸ਼ ਸਹਿਤ ਕੋਈ ਇਕ ਬੈਠੇ ਨਰ ਕੇ ਊਪਰ ਸੀਸੇ। ਸੋ ਨਰ ਨਿਸਚੈ ਰਾਜਾ ਹੋਵੈਬਹੁਤ ਕਰੈ ਬਖਸ਼ੀਸੈ ॥ ੨੬ ॥

ਕਿਸੇ ਰਾਜਾ ਦੇ ਸਮਾਨ ਅਫਸਰ ਜਾਂ ਧਨੀ ਹੋਨ ਬਾਬਤ ਭਵਿਖਤ ਵਰਨਣ ਕਰਦੇ ਹਨ ਕਿ ਜਦ ਕਦੇ ਦੇਖੋ ਕਿ ਸਾਰਸ (ਬਗਲਾ) ਹੰਸ ਮੋਰ ਗਰੜ ਰਿੜੀ ਚੀਲ੍ਹ ਅਪਨੀ ਖੁਰਾਕ ਮੂੰਹ ਵਿਚ ਲੀਤੇ ਹੋਏ ਕਿਸੇ ਦੇ ਸਿਰ ਆ ਬੈਠੇ ਤਾਂ ਐਸਾ ਪੁਰਸ਼ ਜਲਦੀ ਹੀ ਰਾਜਾ ਜਾਂ ਅਮੀਰ ਬਨੇਗਾ ਤੇ ਬਹੁਤ ਬਖਸ਼ੀਸ਼ ਕਰੇਗਾ ॥ ੨੬ ॥

ਦੂਵੈਯਾ ਛੰਦ ॥ ਘੁਗੀ ਘੁਗੂ ਕਿਰਲਾ ਵਿਖਧਰ ਕਾਗ ਪਰੇ ਵਾ ਜਾਨੋ। ਜਿਸ ਨਰ ਕੇ ਇਹ ਸਿਰ ਪਰ ਬੈਠੇ ਤਾ ਕਾ ਫਲ ਮਨ ਆਨੋ। ਮਰਤ ਮਾਸ ਮਹਿ ਸੋ ਨਰ ਨਿਸਚੈ ਵਾ ਦੁਖ ਬਹੁਤਾ ਪਾਵੈ। ਇਹ ਬਿਧਿ ਮੂਰਖ ਲਖੈ ਨ ਕੋਈ ਪੰਡਿਤ ਜਾਨ ਬਚਾਵੈ॥੨੭॥

ਜੇ ਕਿਸੇ ਦੇ ਸਿਰ ਤੇ ਘੁਗੀ ਘੁਗੂ ਕਿਰਲਾ ਸਪ ਤੇ ਕਾਂ ਆ ਡਿਗੇ ਜਾਂ ਆ ਬੈਠੇ ਤਾਂ ਕਹਿੰਦੇ ਹਨ ਉਸ ਪੁਰਸ਼ ਦੀ ਜਿੰਦਗੀ ਇਕ ਮਹੀਨਾ ਬਾਕੀ ਰਹਿ ਜਾਂਦੀ ਹੈ ਜਾਂ ਉਹ ਬਹੁਤਾ ਦੁਖ ਪੌਂਦਾ ਹੈ। ਐਸੇ ਕੁਸ਼ਗਨ ਨੂੰ ਵੇਖਕੇ ਸਿਆਨੇ ਪੁਰਸ਼ ਨੂੰ ਪੁਨ ਦਾਨ ਆਦਿ ਕਰਕੇ ਇਸ ਦਾ ਨਵਾਰਨ ਕਰਨਾ ਚਾਹੀਏ ਅਰ ਆਪਨੀ ਜਾਨ ਬਚਾਨੀ ਚਾਹੀਏ ॥ ੨੭ ॥

## ਦੋਹਰਾ

ਭਲੀ ਖਾਟ ਪਾਵਾ ਤੁਟੈ ਅਕਸਮਾਤ ਤੈ ਜਾਨ।
ਕਸ਼ਟ ਲਹੈ ਤੀਅ ਅਤਿ ਘਣੋ ਮੇਘੇ ਕਹ੍ਯੋ ਵਖਾਨ।

ਜੇ ਚੰਗੀ ਭਲੀ ਮੰਜੀ ਦਾ ਪਾਵਾ ਆਪੇ ਹੀ ਟੁਟ ਜਾਵੇ ਤਾਂ ਮੇਘ ਜੀ ਕਹਿੰਦੇ ਹਨ ਉਸ ਦੇ ਘਰ ਦੇ ਮਾਲਕ ਇਸਤ੍ਰੀ ਨੂੰ ਕਸ਼ਟ ਹੋਵੇ ॥ ੨੮ ॥

## ਦੋਹਰਾ

ਜਿਸ ਕੇ ਘਰ ਮਹਿ ਆਲੂਨਾ ਕਰਤ ਕਾਕ ਜੋ ਵਾਕ।
ਕਰਤ ਕਸ਼ਟ ਸੋ ਘਰ ਧਨੀ ਅਥਵਾ ਕੋਊ ਸਾਕ।

ਜਿਸ ਕਿਸੇ ਦੇ ਘਰ ਵਿਚ ਕਾਂ ਆਲ੍ਹਣਾ ਬਨਾਕੇ ਬੋਲਦਾ ਹੈ ਉਸ ਘਰ ਦੇ ਮਾਲਕ ਨੂੰ ਜਾਂ ਹੋਰ ਕਿਸੇ ਸਨਬੰਧੀ ਨੂੰ ਕਸ਼ਟ ਹੁੰਦਾ ਹੈ।

ਦੋਹਰਾ—ਚਾਂਦਨੇ ਘਰ ਮਹਿ ਨਿਸ ਦਿਸੈ, ਤੌ ਘਰ ਪਤਿ ਦੁਖ ਪਾਇ। ਜਿਹ ਘਰ ਲਾਗੈ ਸਿਡਕ ਬਹੁ ਸੂੰਨੋ ਘਰ ਹੋਇ ਜਾਇ ॥ ੩੦ ॥

ਜੇ ਚਾਨਣੇ ਘਰ ਵਿਚ ਹਨੇਰਾ ਨਜਰ ਆਵੇ ਤਾਂ ਘਰ ਦੇ ਮਾਲਕ ਨੂੰ ਦੁਖ ਹੁੰਦਾ ਹੈ, ਅਰ ਜਿਸ ਘਰ ਵਿਚ ਸਿਡਕ (ਸਿਉਂਕ) ਲਗ ਜਾਵੇ ਉਹ ਘਰ ਸੁਨਾਂ ਖਾਲੀ ਹੋ ਜਾਂਦਾ ਹੈ॥ ੩੦ ॥

## ਦੋਹਰਾ

ਚੀਲ੍ਹ ਪਰੇ ਵ ਕਾਗ ਹੀ ਜਿਹ ਘਰ ਆਂਡੇ ਦੇਇ।
ਘਰ ਪਤਿ ਤਾਸ ਕੁਟੰਬ ਕੋ ਘਨੋ ਉਪੱਦ੍ਰਵ ਦੇਇ।

ਇਲ ਜਾਂ ਕਾਂ ਜਿਸ ਘਰ ਵਿਚ ਆਂਡੇ ਦੇਵੇ ਉਸ ਘਰ ਦੇ ਮਾਲਕ ਨੂੰ ਜਾਂ ਉਸ ਦੇ ਕੁਟੰਬ ਨੂੰ ਬਹੁਤ ਤਕਲੀਫ ਹੋਵੇ।

## ਦੋਹਰਾ

ਮੈਥਨ ਕਰਤੇ ਕਾਗ ਕੋ ਜੋ ਦੇਖੇ ਨਰ ਨਾਰ।
ਖਸ਼ਟ ਮਾਸ ਮੈ ਦੁਖ ਲਹੇ ਨਰ ਨਾਰੀ ਸੁ ਬਿਚਾਰ।

ਜੇ ਕੋਈ ਇਸਤ੍ਰੀ ਜਾਂ ਮਰਦ ਕਾਂ ਨੂੰ ਕਾਉਨੀ ਨਾਲ ਸੰਗ ਕਰਦਿਆਂ ਦੇਖ ਲਵੇ ਤਾਂ ਉਹ ਮਰਦ ਜਾਂ ਤੀਵੀਂ ਛੇ ਮਹੀਨੇ ਦੇ ਅੰਦਰ ਅੰਦਰ ਬੀਮਾਰੀ ਜਾਂ ਕੋਈ ਹੋਰ ਦੁਖ ਪਾਵੇ ਅਰ ਮੇਘ ਮੁਨੀ ਜੀ ਨੇ ਵਿਚਾਰ ਕੇ ਕਿਹਾ ਹੈ ॥ ੩੨ ॥

## ਸੋਰਠਾ

ਨਗਰ ਮੇ ਰਾਖੈ ਆਨ, ਚੀਲ ਸਰਪ ਕਾਲੋ ਗਹੀ।
ਦੁਖ ਪਾਵਤ ਨ੍ਰਿਪ ਜਾਨ, ਘਰ ਰਾਖੈ ਦੁਖ ਘਰ ਧਨੀ

ਜੇ ਕੋਈ ਚੀਲ ਕਾਲੇ ਰੰਗ ਦਾ ਸਪ ਲਿਆ ਕੇ ਰਖੇ ਤਾਂ ਉਸ ਨਗਰ ਦਾ ਰਾਜਾ ਦੁਖ ਪਾਵੇ ਅਰ ਜਿਸ ਘਰ ਵਿਚ ਲੈ ਆ ਕੇ ਰਖੇ ਉਸ ਘਰ ਦਾ ਮਾਲਕ ਦੁਖ ਪਾਵੇ ॥ ੩੩ ॥

ਦੋਹਰਾ -ਕੂਕਰ ਰੋਵਹਿ ਨਗਰ ਮਹਿ, ਜੌ ਕਿਸ ਘਰ ਮਹ ਰੋਇ। ਕੁਛ ਉਪੱਦ੍ਰਵ ਤਿਸ ਨਗਰ ਮਹਿ ਤਿਸ ਘਰ ਮ੍ਰਿਤਕ ਹੋਇ ॥ ੩੪ ॥

ਜੇ ਕੋਈ ਕੁਤਾ ਕਿਸੇ ਨਗਰ ਵਿਚ ਰੋਵੇ ਜਾਂ ਕਿਸੇ ਘਰ ਵਿਚ ਰੋਵੇ ਤਾਂ ਉਸ ਪਿੰਡ ਕਸਬੇ ਜਾਂ ਸ਼ੇਹਰ ਵਿਚ ਕੋਈ ਉਪੱਦ੍ਰਵ ਹੋਵੇ ਅਰ ਜਿਸ ਘਰ ਵਿਚ ਰੋਵੇ ਉਸ ਘਰ ਵਿਚ ਕਿਸੇ ਦੀ ਮੌਤ ਹੋਵੇ ॥ ੩੪ ॥

## ਦੋਹਰਾ

ਸਰਪ ਸਿਆਮ ਮੁਖ ਚੀਲ ਗਹਿ ਸੇਜਿਆ ਰਾਖੈ ਆਨ। ਸੌਕਨ ਆਵੈ ਤੀਆਕੀ ਡੱਕਹ ਕਰੀ ਬਖਾਨ।

ਜੇ ਕਿਸੇ ਦੀ ਸੇਜ ਤੇ ਕਾਲੇ ਮੂੰਹ ਵਾਲਾ ਸਪ ਕੋਈ ਚੀਲ ਲਿਆਕੇ ਸੁਟੇ ਤਾਂ ਉਸ ਔਰਤ ਤੇ ਸੌਂਕਨ ਆਵੇਗੀ ਭਾਵ ਉਸ ਦਾ

ਪਤੀ ਹੋਰ ਸਾਦੀ ਕਰ ਲਵੇਗਾ ਡੱਕ ਰਖੀਸ਼ਰ ਇਸ ਪ੍ਰਕਾਰ ਕਹਿੰਦੇ ਹਨ ॥ ੩੫ ॥

## ਦੋਹਰਾ

ਅਕਸਮਾਤ ਕੁਸੰਭ ਰੰਗ ਬਸਤ੍ਰ ਲਗੈ ਆਗ ॥
ਕਸ਼ਟਲਹੈ ਤਬਹੀ ਤ੍ਰਿਯਾ ਸਹਿਤ ਪੁਰਖ ਦੁਖਲਾਗ॥

ਜੇ ਕਿਸੇ ਦੇ ਕੁਸੰਬੇ (ਲਾਲ) ਰੰਗ ਦੇ ਕਪੜੇ ਨੂੰ ਆਪਣੇ ਆਪ ਅਗ ਲਗ ਜਾਵੇ ਤਾਂ ਇਸਤ੍ਰੀ ਭਰਤੇ ਦੋਹਾਂ ਨੂੰ ਕੋਈ ਨਾ ਕੋਈ ਦੁਖ ਆ ਲਗੇ ॥

## ਦੋਹਰਾ

ਫਟਤ ਸਿੰਘਾਸਨ ਦੋਹਰੇ ਘਰ ਟੂਟਤ ਸੁਤੀਰ ॥
ਅਕਸਮਾਤ ਜੋ ਹੋਤ ਇਹ, ਥਾਨ ਪਲਟ ਹੋਇ ਬੀਰ ॥

ਜੇ ਕਿਸੇ ਚੰਗੇ ਭਲੇ ਬਿਲਡਿੰਗ ਦਾ ਫਰਸ਼ ਆਪੇ ਪਾਟ ਜਾਵੇ ਜਾਂ ਛਤ ਦਾ ਰੰਗਾ-ਭਲਾ ਸ਼ਤੀਰ ਕੜਕ (ਟੁਟ) ਜਾਵੇ ਤਾਂ ਉਸ ਦੇ ਘਰ ਵਾਲੇ ਉਸ ਥਾਂ ਛਡ ਜਾਂਦੇ ਹਨ ਜਾਂ ਉਸ ਥਾਂ ਨੂੰ ਵੇਚ ਜਾਂਦੇ ਹਨ।

ਦੋਹਰਾ—ਬਿਨ ਅਬਸਰ ਜੋ ਬਿਆਇ ਹੈ, ਸਵਾਨ ਆਦਿਕ ਪਸੂ ਜੀਵ । ਕਹਿਤ ਮੇਘ ਧਰ ਕਾਲ ਹੋਇ, ਛੱਤ੍ਰ ਭੰਗ ਕੈ ਥੀਵ ॥ ੩੯ ॥

ਜੇ ਬਿਨਾਂ ਮੌਕੇ ਕੁਤਾ ਆਇ ਜੀਵ ਪਸੂ (ਸੂਪੇਨ) ਬਚਾ ਦੇਨ ਤਾਂ ਉਸ ਧਰਤੀ ਤੇ ਕਾਲ (ਮਹਿੰਗਾਈ) ਹੋ ਜਾਵੇ ਜਾਂ ਕਿਸੇ ਰਾਜ ਦੀ ਰਾਜ ਬੰਨਤ੍ਰ ਨਵੀਂ ਬਣੇ ॥ ੩੯ ॥

## ਪਹਿਰਾ

ਉਘੜਤ ਭਿੜਤ ਕਪਾਟ ਦ੍ਵਾਰ ਕੇ ਦੇਖੀਐ॥
ਕੜਕੜਾਟ ਅਤਿ ਸ਼ਬਦ ਛਾਤ ਮੈਂ ਪੇਖੀਐ॥
ਲਾਗਤ ਘਰ ਮੈਂ ਖਿਆਲ ਧਨੀ ਘਰ ਕਸਟਈ॥
ਰਾਜ ਲਹਿ ਹੈ ਡੰਡ ਬਚਨ ਨਹਿ ਪਲਟਈ॥੩੯॥

ਜੇ ਕਿਸੇ ਮਕਾਨ ਦੇ ਖੁਲੇ ਹੋਏ ਦਰਵਾਜ਼ੇ ਆਪੇ ਹੀ ਭਿੜ ਜਾਨ ਜਾਂ ਭੀੜੇ (ਬੰਦ) ਦਰਵਾਜ਼ੇ ਆਪੇ ਹੀ ਖੁਲ ਜਾਨ, ਜਾਂ ਕਿਸੇ ਘਰ ਦੀ ਛਤ ਵਿਚ ਕੜਕ ਕੜਕ ਦੀ ਅਵਾਜ਼ ਆਵੇ ਤਾਂ ਉਸ ਵਿਚ ਚੋਰੀ ਹੋ ਜਾਵੇ ਅਰ ਉਹ ਧਨੀ ਕਸ਼ਟ ਪਾਵੇ ਜਾਂ ਉਸ ਧਨੀ ਨੂੰ ਰਾਜਾ ਵਲੋਂ ਡੰਨ ਲਗੇ, ਮੇਘ ਜੀ ਕਹਿੰਦੇ ਹਨ, ਇਹ ਭਵਿਖਤ ਬਚਨ ਨਹੀਂ ਟਲਨਗੇ॥ ੩੯ ॥

ਦੂਵੱਯਾ ਛੰਦ—ਗੀਦਰ ਚਿਤ੍ਰਾ ਸਿੰਘ ਜਾਹਿ ਘਰ ਬੈਠਨ ਆਈ। ਸਵਾਨ ਆਨ ਘਰ ਗਡੇ ਹਾਡ ਮੁਖ ਸ਼ਬਦ ਸੁਨਾਈ। ਬਿਨ ਬਾਦਰ ਘਨ ਹੋਇ ਅੰਧੇਰੀ ਆਧੇ ਘਰ ਢਹਿ ਜਾਵੇ। ਹੋਇ ਉਜਾੜੀ ਤਿਸ ਘਰ ਭੀਤਰ, ਵ ਤ੍ਰਿਯਾ ਮ੍ਰਿਤ ਪਾਵੇ॥ ੪੦ ॥

ਗੀਤ ਵਜੰਤ੍ਰਨ ਕੀ ਧੁਨ ਸੁਨ ਹੈ ਅਪਨੇ ਤਨ ਤੇ ਜੋਈ। ਆਪੇ ਨਿਕਸੈ ਸ਼ਸਤ੍ਰ ਮਿਆਨ ਤੇ ਤਬ ਬਡ ਕੌਤਕ ਹੋਈ। ਬਿਨਾ ਕੋਈ ਲੱਛਨ ਨਹਿ ਹੋਵਹਿ,

ਮੇਘ ਜੀ ਕਹਿੰਦੇ ਹਨ ਜਿਸ ਦੇਸ਼ ਵਿਚ ਦੋ ਮੂੰਹਾਂ ਵਾਲਾ ਸਪ ਜਾਂ ਦੋ ਪੂਛਾਂ ਵਾਲਾ ਸਪ ਨਜ਼ਰ ਆਵੇ ਉਸ ਦੇਸ ਦਾ ਰਾਜਾ ਮਰ ਜਾਂਦਾ ਹੈ ਜਾਂ ਉਸ ਰਾਜੇ ਦੀ ਪਟਰਾਨੀ ਮਰ ਜਾਂਦਾ ਹੈ ਇਸ ਪ੍ਰਕਾਰ ਦਾ ਫਲ ਇਸ ਭਵਿਖਤ ਦਾ ਹੈ ਪੰਡਤੋ ਜਾਨੋ ।। ੪੧ ॥

## ਸੋਰਠਾ

ਨੀਸਰ ਆਵੈ ਖੇਤ ਇਖ ਜਾਹਿ ਨਹ ਬੋਈਐ ॥
ਰਾਇਦੰਡ ਤਿਸ ਲੇਤ ਅਥਵਾ ਤਾਂ ਕੀਤੀਅ ਮਰਤ॥

ਜੇ ਕਿਸੇ ਦਾ ਖੇਤ ਬਿਨਾਂ ਬੀਜੇ ਤੋਂ ਆਪੇ ਹੀ ਉਗ ਪਵੇ ਤਾਂ ਉਸ ਖੇਤ ਦੇ ਮਾਲਕ ਨੂੰ ਰਾਜੇ ਵਲੋਂ ਡੰਨ ਲਗੇਗਾ ਜਾਂ ਉਸ ਦੀ ਇਸਤ੍ਰੀ ਸੁਵਰਗਵਾਸ ਹੋ ਜਾਵੇਗੀ ॥ ੪੨ ॥

## ਦੋਹਰਾ

ਲਾਲ ਮਹਿਖ ਅਰਸ਼ਾਮ ਬਕ ਦੋ ਮੁਖ ਕੂਕਰ ਹੋਇ॥
ਕਾਕ ਸਵੇਤ ਫਲ ਇਹ ਲਖੋ ਨਾਸ਼ ਦੇਸਤਿਸ ਜੋਇ॥

ਜੇ ਕਿਸੇ ਦੇਸ਼ ਵਿਚ ਲਾਲ ਰੰਗ ਦੀ ਭੇਂਸ ਜਾਂ ਕਾਲੇ ਰੰਗ ਦਾ ਬਗਲਾ ਜਾਂ ਦੋ ਮੂੰਹਾਂ ਵਾਲਾ ਕੁਤਾ ਹੋਵੇ (ਜਨਮ ਲਵੇ) ਤਾਂ ਸਮਝੋ ਉਹ ਪਿੰਡ ਸ਼ੈਹਰ ਜਾਂ ਦੇਸ਼ ਉਜੜ ਜਾਵੇਗਾ ਐਸੇ ਮੇਘ ਮੁਨੀ ਜੀ ਕਹਿੰਦੇ ਹਨ ॥ ੪੩ ॥

## ਦੋਹਰਾ

ਜਵਾਰ ਬੋਈ, ਹੋਇ ਬਾਜਰਾ, ਕਣਕ ਬੀਜ ਤੇ ਸਾਲ।
ਰਾਜ ਤੋਂ ਜਨ ਦੰਡ ਹੈ ਅਥਵਾ ਪਰੈ ਦੁਕਾਲ ।

ਜੇ ਦੇਖੋ ਕਿ ਕਿਰਸਾਨ ਨੇ ਜਵਾਰ ਬੀਜੀ ਸੀ ਤੇ ਫਲ ਬਾਜਰਾ

ਪੈਦਾ ਹੋਇਆ ਹੈ ਅਰ ਕਣਕ ਬੀਜੀ ਸੀ ਤੇ ਹੋਇ ਹਨ ਚਾਵਲ ਜੇ ਐਸਾ ਦੇਖੇ ਤਾਂ ਸਮਝੇ ਕਿ ਰਾਜਾ ਵਲੋਂ ਪਰਜਾ ਨੂੰ ਡੰਨ (ਟੈਕਸ) ਵਗੈਰਾ ਲਗਣਗੇ ਜਾਂ ਦੇਸ ਵਿਚ ਕਾਲ (ਮਹਿੰਗਾਈ) ਪੈ ਜਾਵੇਗੀ।੪੪।

ਚੌਪਈ–ਵਾਪੀ ਕੂਪ ਰਕਤ ਹੋਇ ਨੀਰ।
ਕਾਲ ਪਰਤ ਤੌ ਜਗ ਮਾਹ ਬੀਰ।
ਆਖ ਤੀਨ ਗਾਊ ਬਛਰੇ ਹੋਇ।
ਭੈ ਹੋਵਹਿ ਤਿਸ ਦੇਸ਼ਹ ਜੋਇ ॥੪੫॥

ਜੇ ਖੂਹ ਜਾਂ ਬੌਲੀ ਦਾ ਪਾਨੀ ਲਾਲ ਰੰਗ ਦਾ ਆਪੇ ਹੋ ਜਾਵੇ ਤਾਂ ਸਮਝੋ ਦੇਸ ਵਿਚ ਕਾਲ (ਮਹਿੰਗਾਈ) ਅੰਨ ਦੀ ਤੋਟ ਪੈ ਜਾਵੇ ਜਾਂ ਦੇਖੋ ਜੇ ਕਦੇ ਗਊ ਨੂੰ ਤਿੰਨ ਅਖਾਂ ਵਾਲਾ ਵਛਰਾ ਪੈਦਾ ਹੋਇਆ ਹੈ ਤਾਂ ਤਿਸ ਦੇਸ ਦੀ ਪਰਜਾ ਭੈ ਵਾਨ ਤੇ ਦੁਖੀ ਹੋਵੇ॥ ੪੫॥

ਚੌਪਈ–ਹਰਹਟ ਫੇਰੇ ਬਿਨ ਜੋ ਫਿਰਾਈ।
ਭਰਮ ਜਗਤ ਫਲ ਇਸਕੋ ਪਾਇ।
ਘਰ ਪਰ ਰੋਮ ਹਿਖੀ ਅਸ਼ੂ ਚੜਤ।
ਤਿਸ ਕਾ ਧਨੀ ਦੁਖ ਕਰ ਪੜਤ ॥੪੬॥

( ਹੋਰ ਭਵਿਖਤ ਦਸਦੇ ਹਨ )

ਜੇ ਦੇਖੋ ਖੂਹ ਦਾ ਹਰਹਟ ਬਿਨਾਂ ਫੇਰੇ ਤੋਂ ਆਪੇ ਹੀ ਫਿਰ ਰਿਹਾ ਹੈ ਤਾਂ ਜਗਤ ਵਿਚ ਭਰਮ, ਫਿਕਰ, ਚਿੰਤਾ, ਡਰ, ਪੈਦਾ ਹੋ ਜਾਣਗੇ। ਜਾਂ ਇਹ ਕਦੇ ਦੇਖੋ ਕਿ ਗਊ ਮੈਂਹ ਤੇ ਘੋੜਾ ਚੜ ਰਿਹਾ ਹੈ ਤਾਂ ਸਮਝੋ ਇਨ੍ਹਾਂ ਦੇ ਮਾਲਕ ਨੂੰ ਦੁਖ ਪਵੇਗਾ॥ ੪੬॥

ਪਹਰਾ—ਬਾਦਰ ਸੰਖ ਸਮਾਨ ਸ਼ਬਦ ਜੋ ਕਰਹੀ ।
ਅੰਨ ਵਸਤ ਜਿਸ ਮਾਹੇ ਵਿਆਵੇ ਨਾਗਨੀ ।
ਕਰਤ ਜਗਤ ਕੋ ਨਾਸ਼ ਸੁਦੇਸ਼ ਉਜਾਰਹੀ ।
ਵੇਚੋ ਵਸਤ ਸਤਾਬ ਸਸਤੀ ਹੋਇ ਘਨੀ॥੪੭॥

ਜੇ ਕਦੇ ਦੇਖੇ ਕਿ ਬਦਲ ਦੀ ਗਰਜਨ ਸੰਖ ਦੀ ਆਵਾਜ਼ ਜੈਸੀ ਹੈ ਤਾਂ ਜਾਨੋ ਸੰਸਾਰ ਵਿਚ ਕੋਈ ਦੇਸ਼ ਹਾਨੀ ਨੂੰ ਪ੍ਰਾਪਤ ਹੋ ਜਾਵੇਗਾ ਅਰ ਜਿਸ ਅੰਨ ਉਪਰ ਨਾਗਨੀ ਬਚਾ ਦੇਵੇ ਤਾਂ ਸਮਝੋ ਉਹ ਸ਼ੈ ਜਲਦੀ ਸਸਤੀ ਹੋ ਜਾਵੇਗੀ ਇਸ ਲਈ ਉਸ ਨੂੰ ਜਲਦੀ ਵੇਚ ਦਿਓ ॥ ੪੭ ॥

ਚੌਪਈ—ਸਾਵਣ ਘੋੜੀ ਭਾਦ੍ਰਵ ਗਾਇ ।
ਮਾਘ ਮਾਸ ਮੇ ਭੈਸ ਵਿਆਇ ।
ਕਹਤ ਮੇਘ ਇਸਕੀ ਸੁਣ ਬਾਤ ।
ਆਪ ਮਰਤ ਕੈ ਖਸਮੈ ਖਾਤ ॥੪੮॥

ਮੇਘ ਜੀ ਕਹਿੰਦੇ ਹਨ ਕਿ ਜੇ ਕੋਈ ਘੋੜੀ ਸਾਵਨ ਮਹੀਨੇ ਬਚਾ ਦੇਵੇ ਅਰ ਭਾਦਰੋਂ ਵਿਚ ਗਊ ਸੂਵੇ ਅਰ ਮਾਘ ਵਿਚ ਭੈਂਸ ਸੂਵੇ ਤਾਂ ਜਾਣੋ ਇਹ ਮਾੜਾ ਲਛਨ ਹੈ ਜਾਂ ਤਾਂ ਸੂਨ ਵਾਲੀ ਮਰ ਜਾਊ ਜਾਂ ਉਸਦਾ ਮਾਲਕ ਮਰ ਜਾਵੇਗਾ ਇਹ ਭਵਿਖਤ ਜਾਨੋ ।੪੮।

## ਇਥੇ ਸਗਣ ਕੁਸਗਣ ਵਾਲਾ ਪ੍ਰਕ੍ਰਣ ਖਤਮ ਹੋਇਆ

## ਅਬ ਵਰਖਾ ਲਛਨ

ਹੁਨ ਅਗੋਂ ਵਰਖਾ ਹੋਣ ਦੇ ਜਾਂ ਨਾਂ ਹੋਣ ਦੇ ਅਰ ਉਨ੍ਹਾਂ ਦੇ

ਮਾੜੇ ਚੰਗੇ ਫਲ ਮੇਘ ਜੀ ਵਰਨਣ ਕਰਨਗੇ।

ਦੋਹਰਾ

ਰਵਿ ਜੋ ਆਥਮੇ ਤਿਸ ਸਮੇ ਜੇ ਜਲ ਬੂੰਦ ਪਰੰਤ।
ਦਿਨ ਚੌਥੇ ਕੈ ਪਾਂਚਵੇਂ ਜਲਧਰ ਬਹੁ ਬਰਸੰਤ।੪੯।

ਸੂਰਜ ਦੇ ਅਸਤ ਹੋਨ ਸਮੇਂ ਜੇ ਬੂੰਦਾਂ ਵਰਸਨ ਤਾਂ ਜਾਨੋ ਕਿ ਚੌਥੇ ਪੰਜਵੇਂ ਦਿਨ ਬਹੁਤ ਵਰਖਾ ਹੋਵੇਗੀ ॥ ੪੯ ॥

ਦੋਹਰਾ

ਤੀਤਰ ਵਰਨੀ ਬਾਦਰੀ ਪਸਚਮ ਦਿਸ਼ ਜੋ ਹੋਇ।
ਵਰਸੇ ਸੋਲਾਂ ਪਹਿਰ ਤਬ ਜਲ ਥਲ ਇਕ ਕਰੇਇ।

ਤਿਤਰ ਦੇ ਰੰਗ ਵਰਗੀ ਬਦਲੀ ਜੇ ਪਛਮ ਵਲ (ਸੂਰਜ ਦੇ ਅਸਤ ਹੋਨ ਵਾਲੇ ਪਾਸੇ) ਨਜਰ ਆਵੇ ਤਾਂ ਸੋਲਾਂ ਪੇਹਰ ਤਕ ਜਲ ਥਲ (ਜਮੀਨ ਤੇ ਪਾਨੀ ਹੀ ਪਾਨੀ) ਦਿਸੇਗਾ ॥ ੫੦ ॥

ਦੋਹਰਾ

ਜਲ ਚਰ ਜਲ ਊਪਰ ਫਿਰਤ ਬੋਲੈ ਦੇਖ ਅਕਾਸ।
ਮੇਘ ਸ਼ਤਾਬੀ ਆਵਸੀ ਕਰੋ ਨ ਕੋ ਬਿਸਵਾਸ।੫੧।

ਜਲ ਦੇ ਜੀਵ ਪਾਨੀ ਦੇ ਉਪਰ ਆਕੇ ਅਕਾਸ ਵਲ ਤਕ ਤਕਨ ਅਰ ਆਵਾਜ ਕਰਨ ਤਾਂ ਜਾਨੋ ਕਿ ਵਰਖਾ ਜਲਦੀ ਆ ਰਹੀ ਹੇ ਇਸ ਵਿਚ ਝੂਠ ਨਾ ਸਮਝੋ ॥ ੫੧ ॥

ਚੌਪਈ—ਪਹਿਰ ਆਠਾਰਹ ਤਾਪਨ ਕਰੈ।
ਪਾਛੈ ਮੇਘ ਜਾਨ ਬਹੁ ਪਰੈ।

ਤਉ ਉਤਰ ਤੇ ਆਵੈ ਸਹੀ।
ਘਨ ਵਰਸੈਗੋ ਪੂਰਨ ਮਹੀ ॥੫੨॥

ਜੇ ਢਾਈ ਦਿਨ (੧੯ ਪੈਹਰ) ਤਕ ਗਰਮੀ ਤੇ ਤਪਸ਼ ਰਹੇ ਭਾਵ ਹੁਸੜ ਬਹੁਤ ਹੋਵੇ ਹਵਾ ਨਾ ਚਲੇ ਤਾਂ ਜਾਨੋ ਕਿ ਉਤਰ ਵਲੋਂ ਬਦਲ ਮੀਂਹ ਬਹੁਤ ਜਲਦੀ ਆ ਰਿਹਾ ਹੈ ॥ ੫੨ ॥

ਚੌਪਈ–ਰਵਿ ਚੜ੍ਹਤੇ ਜੋ ਗਾਜੈ ਕਿਨੈ।
ਬਿਜਲੀ ਲਿਸ਼ਕੈ ਪੁਨ ਪੁਨ ਤਿਨੈ।
ਤਉ ਆਵੈਗੋ ਜਲਧਰ ਜੋਰ।
ਚਾਰ ਜਾਮ ਲਾਵਤ ਘਨ ਘੋਰ।

ਜੇ ਸੂਰਜ ਚੜ੍ਹਦਿਆਂ ਹੀ ਬਦਲ ਗੱਜੇ ਅਰ ਬਿਜਲੀ ਠੇਹਰ ਠੇਹਰ ਕੇ ਲਿਸ਼ਕੇ ਤਾਂ ਜਾਨੋ ਜੋ ਵਰਖਾ ਜ਼ੋਰਦਾਰ ਆ ਰਹੀ ਹੈ। ਇਹ ਵਰਖਾ ਚਾਰ ਪੈਹਰ ਤਕ ਵਰਸੇ ਗੀ ॥ ੫੩ ॥

ਚੌਪਈ–ਸਾਰੇ ਜੋ ਦਿਨ ਤਪਤੋ ਜਾਇ।
ਸੰਧਿਆ ਕਉ ਚਾਲੈ ਬਹੁ ਵਾਇ।
ਤਾਂ ਕੋ ਲਛਨ ਵਰਸੈ ਨਹੀਂ।
ਸਾਚੀ ਬਾਤ ਬਖਾਨੀ ਸਹੀ ॥ ੫੪ ॥

ਸਾਰਾ ਦਿਨ ਤਾਂ ਸੂਰਜ ਤਪਦਾ ਰਹੇ ਅਰ ਸੰਧਿਆ ਵੇਲੇ ਹਵਾ ਹਨੇਰੀ ਚਲਣ ਲਗ ਪਵੇ ਤਾਂ ਜਾਨੋ ਕਿ ਵਰਖਾ ਨਹੀਂ ਹੋਵੇਗੀ ਇਹ ਗਲ ਮੇਘ ਜੀ ਕਹਿੰਦੇ ਹਨ ਸੱਚੀ ਹੈ ॥

## ਦੋਹਰਾ

ਪੂਰਬ ਉੱਤਰ ਜਬ ਲਗੈ ਚਲਤ ਨਹੀਂ ਜੋ ਵਾਇ।
ਤੌ ਲੌ ਮੇਹ ਨ ਭੂਅ ਪਰਤ ਜਾਨੋ ਪੰਡਤ ਰਾਇ।੫੫।

ਮੇਘ ਜੀ ਭਵਿਖਤਵਾਕ ਕਹਿੰਦੇ ਹਨ ਕਿ ਹੇ ਪੰਡਤੋ ਜਦ ਤਕ ਇਹ ਨਾ ਵੇਖੋ ਕਿ ਪੂਰਬ ਜਾਂ ਉਤਰ ਦੀ ਹਵਾ ਚਲ ਪਈ ਹੈ ਤਦ ਤਕ ਮੀਂਹ ਨਹੀਂ ਆਵੇਗਾ ਭਾਵ ਪੂਰਬ ਜਾਂ ਉਤਰ ਦੀ ਹਵਾ ਹੀ ਬੱਦਲ ਦੇ ਆਵਨ ਦੀ ਖਬਰ ਦੇਂਦੀ ॥ ੫੫ ॥

## ਦੋਹਰਾ

ਰਵਿ ਆਥਮਨ ਹੂੰ ਕੇ ਸਮੇ ਪਸਚਮ ਦਿਨ ਕੋ ਹੋਇ
ਰਕਤ ਵਰਨ ਬਾਦਲ ਹੁਵੈ ਤੋ ਘਨ ਸਮਾ ਜੁ ਹੋਇ।

ਸੂਰਜ ਦੇ ਅਸਤ ਹੋਨ ਸਮੇਂ ਪਛਮ ਵਲ ਲਾਲ ਰੰਗ ਦੇ ਬਦਲ ਨਜ਼ਰ ਆਵਨ ਤਾਂ ਜਾਨੋ ਬਦਲ ਮੀਂਹ ਦੇ ਆਵਨ ਦੀ ਨਸ਼ਾਨੀ ਹੈ ॥ ੫੬ ॥

## ਦੋਹਰਾ

ਪਾਨੀ ਮੇ ਹੋਇ ਬੁਦ ਬੁਦਾ ਮੱਛਰ ਅਤਿਸੈ ਜਾਨ,।
ਰਟਤ ਪਪੀਹਾ ਰਾਤ ਕੋ, ਤਉ ਘਨ ਆਯੋ ਮਾਨ।
ਮੇਘ ਜੀ ਕਹਿੰਦੇ ਹਨ ਕਿ ਜੇ ਪਾਨੀ ਵਿਚ ਬੁਲਬਲਾ ਪੈਦਾ ਹੋਵੇ ਜਾਂ ਮਛਰ ਬਹੁਤ ਪੈਦਾ ਹੋ ਜਾਨ ਅਰ ਰਾਤ ਨੂੰ ਪਪੀਹਾ ਬੋਲਦਾ ਰਹੇ ਇਹ ਨਸ਼ਾਨੀ ਵੇਖ ਕੇ ਸਮਝ ਲਵੋ ਜੁ ਬਦਲ ਵਰਖਾ ਜਲਦੀ ਔਨ ਵਾਲੇ ਹਨ ॥ ੫੭ ॥

## ਦੋਹਰਾ

**ਸ਼ੂਕਰ ਹੋਵੇ ਬਾਦਰੀ, ਰਹੇ ਸਨਿਸਚਰ ਛਾਇ।**
**ਡੱਕ ਕਹੈ ਸੁਨ ਭੰਡਲੀ ਵਰਖੇ ਬਿਨਾਂ ਨ ਜਾਇ।**

ਹੋਰ ਭਵਿਖਤ ਦੀ ਗਲ ਦਸਦੇ ਹਨ ਕਿ ਸੁਕਰਵਾਰ ਨੂੰ ਬਦਲ ਹੋਵੇ ਅਰ ਉਹ ਛਨਿਛਰ ਵਾਰ ਭੀ ਖੜੋਤਾ ਰਹੇ ਤਾਂ ਡੱਕ ਰਖੀਸ਼ਰ ਕਹਿੰਦੇ ਹਨ ਹੇ ਭੱਡਲੀ ਤੂੰ ਸਮਝ ਲੈ ਕਿ ਇਹ ਬਦਲ ਬਿਨਾਂ ਵਰਸੇ ਨਹੀਂ ਜਾਵੇਗਾ ॥ ੫੮ ॥

## ਦੋਹਰਾ

**ਤਾਂਬਾ ਕਾਂਸ਼ੀ ਲੋਹ ਰੱਛ, ਛਾਡਤ ਮਲ ਜੁਬਾਰ।**
**ਨਿਸਚੈ ਕਰਕੇ ਜਾਨੀਓ ਜਲਧਰ ਬਰਸਨ ਹਾਰ।**

ਜੇ ਦੇਖੋ ਕਿ ਤਾਂਬਾ ਤੇ ਕੇਹਾਂ ਲੋਹਾ ਤੇ ਰਛ ਇਹ ਜੰਗਾਲ ਮੈਲ ਕੱਢ ਰਹੇ ਹਨ ਤਾਂ ਸਮਝੋ ਕਿ ਜਲਦੀ ਵਰਖਾ ਔਨ ਵਾਲੀ ਹੈ।

## ਦੋਹਰਾ

**ਆਂਡੇ ਮੁਖ ਮੈਂ ਲੇ ਚੜਤ ਕੀੜੀ ਊਰਧ ਰਾਹਿ।**
**ਜਾਨੋ ਘਨਛਿਨ ਆਇਗੋ ਝੂਠ ਕਹਾ ਸੁਨਾਇ।**

ਮੇਘ ਜੀ ਦਸਦੇ ਹਨ ਕਿ ਜੇ ਕੀੜੀਆਂ ਮੂੰਹ ਵਿਚ ਆਪਨੇ (ਚਿਟੇ ਚਿਟੇ) ਆਂਡੇ ਲੇ ਉਪਰ ਨੂੰ ਚੜ੍ਹ ਰਹੀਆਂ ਹਨ ਤਾਂ ਸਮਝੋ ਕਿ ਵਰਖਾ ਆ ਰਹੀ ਹੈ ॥ ੬੦ ॥

## ਦੋਹਰਾ

**ਬਿੰਡਾ ਚੀਕਤ ਛਿਨ ਛਿਨੈ, ਛਾਛ ਤੁਰਸ਼ ਰਸ ਦੇਇ।**

ਤਉ ਘਨਿ ਆਵੈ ਬੇਗ ਹੀ, ਧਰਤੀ ਗਰਜ ਕਰੇਇ।

ਜੇ ਰਾਤ ਨੂੰ ਬੀਂਡਾ ਘੜੀ ਘੜੀ ਬੋਲੇ (ਚੀਕੇ) ਤਾਂ ਜਾਨੋ ਮੀਂਹ ਆਵੇਗਾ ਅਰ ਜੇ ਜਾਨੋ ਕਿ ਲਸੀ ਦਾ ਸਵਾਦ ਖੱਟਾ ਹੋਗਿਆ ਹੈ ਤਾਂ ਭੀ ਜਾਨੋ ਕਿ ਵਰਖਾ ਛੇਤੀ ਔਨ ਵਾਲੀ ਹੈ॥ ੬੧॥

ਦੋਹਰਾ

ਗਾਗਰ ਕਾ ਜਲ ਊਕਲੈ, ਮਾਟੀ ਅਨਪਘਰਾਇ।
ਮਾਛੀ ਜਲ ਊਪਰ ਤਰੈ, ਤੋ ਘਨ ਜਾਨੋ ਆਇ।

ਜੇ ਦੇਖੇ ਕਿ ਗਾਗਰ ਦਾ ਪਾਣੀ ਬੇਸੁਵਾਦਾ ਹੈ ਅਰ ਮਿਟੀ ਦੇ ਬਰਤਨ ਦਾ ਪਾਣੀ ਗਰਮ ਹੋ ਗਿਆ ਹੈ ਅਰ ਮੱਛੀ ਜਲ ਦੇ ਉਪਰ ਤਰਦੀ ਹੋਈ ਦਿਸੇ ਤਾਂ ਜਾਨੋ ਕਿ ਵਰਖਾ ਬਦਲ ਜਲਦੀ ਆਉਣਗੇ॥ ੬੨॥

ਦੋਹਰਾ

ਸਰਪ ਚੂੜੇ ਜੇ ਰੂਖ ਪਰ, ਕਿਰਲਾ ਬਦਲੈ ਰੰਗ।
ਕਹਤ ਮੇਘ ਤਉ ਮੇਘ ਬਹੁ ਹੋਵੈ ਸਮਾ ਅਭੰਗ।

ਮੇਘ ਜੀ ਕਹਿੰਦੇ ਹਨ ਕਿ ਜੇ ਦੇਖੇ ਕਿ ਸਰਪ ਅਪਨੀ ਖੁਡ ਵਿਚੋਂ ਨਿਕਲ ਕੇ ਦਰਖਤ ਤੇ ਚੜ ਰਿਹਾ ਹੈ ਅਰ ਕਿਰਲੇ ਦਾ ਰੰਗ ਹੋਰ ਦਾ ਹੋਰ ਹੋ ਰਿਹਾ ਹੈ। ਤਾਂ ਜਾਨੋ ਕਿ ਮੀਹ ਬਦਲ ਆ ਰਹੇ ਹਨ ਆਰ ਸਮਾ ਹਛਾ ਹੋ ਜਾਵੇਗਾ ਵਰਖਾ ਹਛੀਆ ਹੋ ਜਾਨਗੀਆਂ।੬੩।

ਦੋਹਰਾ

ਤੀਤਰ ਬੋਲਤ ਰਾਤ ਕੋ ਘਨ ਕੇ ਲਛਨ ਜਾਨ।
ਵਰਖਾ ਹੋਵੇ ਚਹੁ ਦਿਸੈ ਸਾਚੀ ਬਾਤ ਬਖਾਨ।

ਜੇ ਤੀਤਰ ਰਾਤ ਨੂੰ ਬੋਲੇ ਤਾਂ ਜਾਨੋ ਕਿ ਮੀਂਹ ਔਨ ਦਾ ਲਛਨ ਹੈ ਸਭ ਪਾਸੇ ਵਰਖਾ ਹੋਵੇਗੀ ਇਹ ਗਲ ਸੱਚੀ ਜਾਨੋ ।੬੪।

ਦੋਹਰਾ

ਗੋਹੂ ਰਟੈ ਮੋਟੇ ਸੁਰੈ, ਦਾਦਰ ਰਟਤ ਤਲਾਵ ।
ਅਥਵਾ ਬੋਲੈ ਕੂਪ ਸਰ ਤੌ ਘਨ ਬਰਸੈ ਭਾਵ।੬੫।

ਮੇਘ ਜੀ ਕਹਿੰਦੇ ਹਨ ਜੋ ਗੋਹ ਨੂੰ ਉਚੀ ਆਵਾਜ ਨਾਲ ਬੋਲਦੇ ਸੁਨੋ ਅਰ ਡਡੂ ਨੂੰ ਤਲਾ ਖੂਹ, ਬਾਉਲੀ ਛਪੜ ਆਦਿਕਾਂ ਵਿਚ ਬੋਲਦੇ ਸੁਨੇ ਤਾਂ ਸਮਝੋ ਵਰਖਾ ਔਨ ਦੀਆਂ ਨਸ਼ਾਨੀਆਂ ਹਨ ।

ਦੋਹਰਾ

ਉਤਰ ਦਿਸ ਮੇਘਾ ਕਰਤ, ਸੀਤ ਮਾਸਮੇ ਜਾਨ ।
ਨੀਲੇ ਰੰਗ ਅਕਾਸ ਹੋਇ, ਤਊ ਆਯੋ ਮਾਨ।੬੬।

ਜੇ ਸਰਦੀ ਦੇ ਦਿਨਾਂ ਵਿਚ ਉਤਰ ਦਿਸ਼ਾ ਵਲ ਬਿਜਲੀ ਦੀ ਲਿਸ਼ਕ ਬਦਲ ਹੋਨ ਅਰ ਅਕਾਸ਼ ਦਾ ਰੰਗ ਨੀਲਾ ਹੋ ਜਾਵੇ ਤਾਂ ਸਮਝੋ ਵਰਖਾ ਔਨ ਵਾਲੀ ਹੈ ।

ਦੋਹਰਾ

ਸਾਤ ਪੁੜਾ ਬਾਦਲ ਚਰੈ, ਉਤਰ ਦਿਸ ਮਹਿ ਜੋਇ।
ਉਤ੍ਰ ਦਿਸਕੀ ਪਵਣ ਹੁਇ ਛਿਨ ਮਹਿਜਲਧਰਹੋਇ

ਸ਼ਰਭ ਰੁਤ ਵਿਚ-ਦੇਖੋ ਜੇ ਉਤਰ ਦਿਸ਼ਾ ਵਲ ਸਤ ਰੰਗੀ ਬਦਲ ਜਾਂ ਪੀਂਘ ਹੋ ਅਰ ਉਤ੍ਰ ਦਿਸ਼ਾ ਦੀ ਹੀ ਵਲੋਂ ਹਵਾ ਆ ਰਹੀ ਹੈ ਤਾਂ ਜਾਨੋ ਕਿ ਜਲਦੀ ਹੀ ਵਰਖਾ ਹੋਵੇਗੀ ॥ ੬੭ ॥

## ਦੋਹਰਾ

ਰਵਿ ਕੁੰਡਲ ਦੁਪੈਹਰ ਸਮੈਂ, ਚਾਰੋ ਦਿਸਾ ਗੁਬਾਰ।
ਮੇਘ ਘਣੋ ਜਗ ਮੇ ਹੁਵੈ, ਜਲ ਥਲ ਏਕ ਸ਼ੁਮਾਰ।

ਜੇ ਦੇਖੋ ਸੂਰਜ ਨੂੰ ਦੁਪੈਹਰ ਵੇਲੇ ਕੁੰਡਲ ਹੋ ਰਿਹਾ ਹੋ ਅਰ ਗਰਦਾ ਗੁਬਾਰ (ਹਨੇਰੀ) ਚਾਰੇ ਪਾਸੇ ਹੋ ਤਾਂ ਜਾਨੋ ਕਿ ਜਲਦੀ ਹੀ ਜਲਥਲ (ਵਰਖਾ) ਹੋ ਜਾਵੇਗੀ ॥ ੬੮ ॥

## ਦੋਹਰਾ

ਜੋ ਧਰਨੀ ਥਰਹਰ ਕਰਤ, ਅਧਕੇ ਉਲਕਾ ਪਾਤ।
ਤੋ ਗਿਣਿਆਂ ਪਹਿਰਾਂ ਵਿਖੇ ਘਨ ਵਰਖਤ ਸ਼ੁਭਪਾਤ।

ਜੇ ਧਰਤੀ ਕੰਬੇ (ਭੁਚਾਲ ਹੋਵੇ) ਅਰ ਹੋਰ ਵਧੇਰੇ ਉਲਕਾ ਪਾਤ (ਹਨੇਰੀ—ਝਖੜ—ਤਾਰਾਂ ਟੁਟਨਾ ਆਦਿ) ਹੋਨ ਤਾਂ ਕੁਝ ਪੈਹਰਾਂ ਵਿਚ ਹੀ ਸ਼ੁਭ ਫਲ ਵਾਲੀ ਵਰਖਾ ਹੋਵੇਗੀ ॥ ੬੯ ॥

## ਦੋਹਰਾ

ਜੌ ਸ਼ਨਿਵਾਰੇ ਬਾਦਰ, ਕਰਤ ਘੜੀ ਜੋ ਏਕ।
ਤਉ ਘਨ ਵਰਸਤ ਜਗਤ ਸਭ ਹੋਵੈ ਅੰਨ ਅਨੇਕ।

ਸਰਦ ਰੁਤ ਵਿਚ ਜੇ ਸ਼ਨੀਵਾਰ ਨੂੰ ਬਦਲ ਇਕ ਘੜੀ ਵੀ ਹੋਨ ਤਾਂ ਉਹ ਬਦਲ ਸਭ ਜਗਤ ਵਿਖੇ ਵਸੇਗਾ ਸਭ ਅਨਾਜ ਹੋ ਜਾਨਗੇ ॥ ੭੦ ॥

## ਦੋਹਰਾ

ਕਾਲੇ ਬਾਦਲ ਆਥਵੇ, ਚੜਤੇ ਦਿਨ ਕੇ ਲਾਲ।

ਤੋ ਜਲ ਇਤਨੋ ਰਵਿ ਕਰਤ, ਸਕੈ ਨਾਂ ਭੂਮਿ ਸੰਭਾਲ।

ਜੇ ਕਾਲੀ ਘਟਾ ਸ਼ਾਮ ਵੇਲੇ ਜਾਂ ਲਾਲ ਬਦਲ ਸਵੇਰੇ ਸੂਰਜ ਚੜ੍ਹਨ ਵੇਲੇ ਦਿਸਨ ਤਾਂ ਮੇਘ ਜੀ ਕਹਿੰਦੇ ਹਨ ਕਿ ਇਤਨੀ ਵਰਖਾ ਹੋਵੇ ਕਿ ਧਰਤੀ ਸਾਂਭ ਨਾ ਸਕੇ ॥ ੭੧ ॥

ਦੋਹਰਾ

ਰਵਿ ਚੜਤੇ ਪਛਮ ਦਿਸ਼ਾ ਬਾਦਰ ਮਛਲੀ ਹੋਇ।
ਅਥਵਾ ਹੋਵੇ ਲਹੁ ਕਿਨੀ ਤਉ ਵਰਖਾ ਬਹੁ ਸੋਵੇ।

ਸਰਦੀ ਦੇ ਮੌਸਮ ਵਿਚ ਸੂਰਜ ਚੜ੍ਹਨ ਸਮੇ ਜੇ ਦੇਖੇ ਕਿ ਪਛਮ ਦਿਸ਼ਾ ਵਲ ਬੱਦਲ ਮਛਲੀ ਅਰ ਲਹੁ ਕਿਨੀ ਦੇ ਸਰੂਪ ਦੇ ਨਜਰ ਆ ਰਹੇ ਹਨ ਤਾਂ ਜਾਨੋ ਕਿ ਵਰਖਾ ਹਛੀ ਹੋਵੇਗੀ।

ਦੋਹਰਾ

ਤੀਤਰ ਵਰਨੀ ਬਾਦਲੀ ਚਾਰੋ ਦਿਸ ਮਹਿ ਭਾਲ।
ਪਹਿਰ ਚਾਰ ਖਟ ਆਠਮੇਂ ਵਰਖਾ ਹੋਸੀ ਲਾਲ।

ਜੇ ਦੇਖੇ ਕਿ ਤਿਤਰ ਦੇ ਰੰਗ ਦੀ ਬਦਲੀ ਚਾਰੇ ਪਾਸੇ ਛਾਈ ਹੋਈ ਹੈ ਤਾਂ ਜਾਨੋ ਜੇ ਚਾਰ, ਛੀ, ਅਠਾਂ ਪੈਹਰਾਂ ਵਿਚ ਵਰਖਾ ਹੋ ਜਾਵੇਗੀ ॥ ੭੩ ॥

ਦੋਹਰਾ

ਧੁੰਧਲ ਆਲੀ ਬਾਦਲੀ ਚਹੁੰ ਦਿਸ ਮੇਂ ਹੋਵੰਤ।
ਤਉ ਵਰਸੇ ਚਹੁ ਪਹਿਰ ਮੇਂ ਥਲ ਮੇ ਨਦੀ ਵਹੰਤ।

ਜੇ ਧੂਏਂ ਦੇ ਰੰਗ ਵਰਗੀ ਬਦਲੀ ਚਾਰੇ ਪਾਸੇ ਦਿਸੇ ਤਾਂ

ਜਾਨੋ ਕਿ ਉਹ ਚਾਰ ਪੇਹਰ ਵਰਸੇਗੀ ਤੇ ਜ਼ਮੀਨ ਤੇ ਹੀ ਨਦੀ ਦੀ ਤਰ੍ਹਾਂ ਪਾਨੀ ਹੀ ਪਾਨੀ ਹੋ ਜਾਵੇਗਾ ॥ ੧੪ ॥

## ਦੋਹਰਾ

**ਭ੍ਰਿਗਸੁਤ ਵਾਰੀ ਬਾਦਰੀ ਰਹਿਤ ਸ਼ਨਿਸਚਰ ਵਾਇ।**
**ਤੌ ਤੂੰ ਸ਼ਗਨ ਵਿਚਾਰ ਕਹੁ ਬਿਨ ਬਰਸੇ ਨਹੀ ਜਾਇ।**

ਜੇ ਵੇਖੋ ਬਦਲ ਸੁਕਰਵਾਰ ਹੋਏ ਹਨ ਤੇ ਸ਼ਨੀਚਰ ਭੀ ਉਹੋ ਬਦਲ ਖੜੋ ਰਹੇ ਹਨ ਤਾਂ ਜਾਨੋ ਕਿ ਇਹ ਬਦਲ ਵਰਖੇ ਬਿਨਾਂ ਨਹੀਂ ਜਾਵੇਗੀ ॥ ੧੫ ॥

## ਦੋਹਰਾ

**ਬਸਤਰ ਪਾਈਐ ਸੂਕਨੇ ਅਕਸਮਾਤ ਵਿਲ ਖਾਇ।**
**ਪੰਡਤ ਸ਼ਗਨ ਵਿਚਾਰੀਐ ਤਤ ਛਿਨ ਘਨਵਰਸਾਇ।**

ਜੇ ਗਿਲੇ ਧੋਕੇ ਬਸਤ੍ਰ ਸੁਕਨ ਲਈ ਧੁਪੇ ਪਾ ਦਿਓ ਅਰ ਉਹ ਆਪਨੇ ਆਪ ਹੀ ਵਲ ਖਾ ਜਾਨ ਤਾਂ ਹੇ ਪੰਡਤ ਜੀ ਜਾਨੋਂ ਕਿ ਜਲਦੀ ਹੀ ਵਰਖਾ ਆਵੇਗੀ ॥ ੧੬ ॥

## ਦੋਹਰਾ

**ਜੰਡ ਕਰੀਰੇ ਅਹਿ ਚੜਤ ਤਉ ਘਨ ਬਹੁਤੋ ਜਾਨ।**
**ਕਹੀ ਬਾਤ ਰਿਖ ਮੇਘ ਇਹ ਸੱਚੇ ਸ਼ਗਨ ਪਛਾਨ।**

ਭਵਿਖਤ ਦੇ ਬਚਨ ਕਹਿੰਦੇ ਹੋਏ ਮੇਘ ਜੀ ਦਸਦੇ ਹਨ ਕਿ ਜੇ ਸਪ ਨੂੰ ਜੰਡ ਜਾਂ ਕਰੀਰ ਤੇ ਚੜ੍ਹਦਿਆ ਵੇਖੋ ਤਾਂ ਸਮਝੋ ਬਹੁਤੀ ਵਰਖਾ ਹੋਨ ਵਾਲੀ ਹੈ॥ ੧੭॥

## ਅਬ ਇੰਦ੍ਰ ਧਨੁਖ ਫਲ

ਹੁਨ ਇੰਦਰ ਧਨੁਖ (ਪੀਂਘ) ਦੇ ਫਲ ਲਿਖਦੇ ਹਨ:-

### ਦੋਹਰਾ

ਰਵਿ ਆਥਮਨ ਹੂੰ ਕੇ ਸਮੇ ਪੂਰਬ ਦਿਸ ਮਹਿ ਪੇਖ ।
ਇੰਦ੍ਰ ਧਨੁਖ ਹੋਇ ਪੰਚ ਰੰਗ ਆਯੋ ਘਨਛਿਨ ਮੇਖ।

ਸੂਰਜ ਦੇ ਅਸਤ ਹੋਨ ਸਮੇਂ ਜੇ (ਇੰਦਰ ਧਨਖ) ਪੰਜ ਰੰਗੀ ਪੀਂਘ ਪੂਰਬ ਵਲ ਵੇਖੇ ਤਾਂ ਸਮਝੇ ਕਿ ਛੇਤੀ ਹੀ ਵਰਖਾ ਹੋਵੇਗੀ ।

### ਦੋਹਰਾ

ਦਿਨ ਉਗਵਨ ਹੂੰ ਕੇ ਸਮੇ ਗਾਜੇ ਧਨੁਖ ਕਰੇਇ ।
ਬਰਸੇ ਸੋਲਾਂ ਜਾਮ ਲੌ ਮੇਘ ਨ ਹੋਵੇ ਛੇਇ ॥੭੯॥

ਜੇ ਸੂਰਜ ਦੇ ਚੜ੍ਹਦੇ ਕਾਲ ਵਿਖੇ ਬਦਲ ਗਜਦੇ ਵੇਖੇ ਅਰ ਨਾਲ ਹੀ ਪੀਂਘ ਵੇਖੇ ਤਾਂ ਸਮਝੇ ਜੋ ਸੋਲਾਂ ਪੇਹਰਾਂ ਤਕ ਮੀਂਹ ਵਸਦਾ ਰਹੇਗਾ ॥ ੭੯ ॥

### ਦੋਹਰਾ

ਮੇਘ ਹੋਤ ਰਵਿ ਆਥਮੇ ਇੰਦ੍ਰ ਧਨੁਖ ਕਰਾਇ ।
ਰਕਤ ਰੰਗ ਆਕਾਰ ਕੋ ਤਤ ਛਿਨ ਘਨ ਵਰਸਾਇ

ਸੂਰਜ ਦੇ ਅਸਤ ਸਮੇਂ ਲਾਲ ਰੰਗ ਦੇ ਬਦਲ ਹੋਨ ਅਰ ਨਾਲ ਹੀ ਪੀਂਘ ਹੋਵੇ ਤਾਂ ਜਾਨੋ ਕਿ ਛੇਤੀ ਹੀ ਵਰਖਾ ਹੋਵੇਗੀ ॥ ੮੦ ॥



## ਅਥ ਛੀਕ ਫਲ

ਹੁਨ ਛਿਕ ਪੈਨ ਦੇ ਭਵਿਖਤ ਫਲ ਲਿਖਦੇ ਹਨ।

ਚੌਪਈ–ਮਰਨ ਕਰਤ ਪੂਰਬ ਕੀ ਛੀਕ।
ਅਗਨਿ ਕੌਨ ਤੇ ਸ਼ੋਕ ਜੁ ਠੀਕ।
ਦਖਨ ਛੀਕ ਕਰਤ ਧਨ ਹਾਨ।
ਨੈਰਤ ਛੀਕ ਕਰਤ ਪੈ ਆਨ।
ਪਛਮ ਛੀਕੈ ਗ੍ਰਹ ਮਹਿ ਰਹੈ।
ਵਾਇਵ ਛੀਕੈ ਧਨ ਬਹੁ ਲਹੈ।
ਉੱਤਰ ਛੀਕੈ ਕਰਤ ਕਲੇਸ।
ਛੀਕ ਈਸਾਨਹਿ ਸਿੱਧ ਕਰੇਸ ॥੯੨॥

ਮੇਘ ਮੁਨੀ ਜੀ ਹੁਨ ਛਿਕ ਦਾ ਫਲਾ ਦੇਸ਼ ਦਸਦੇ ਹਨ। ਜਦੋਂ ਤੁਸੀਂ ਕਿਤੇ ਜਾਨ ਲਗੋ ਜਾਂ ਕਿਸੇ ਕਾਰਜ ਦੇ ਅਰੰਭ ਵੇਲੇ ਛਿਕ ਪਵੇ ਤਾਂ ਦੇਖੋ ਕਿ ਇਹ ਛਿਕ ਕਿਸ ਪਾਸੇ ਤੋਂ ਆਈ ਹੈ:–

ਜੇ ਛਿਕ ਪੂਰਬ ਵਲੋਂ ਪਵੇ ਤਾਂ ਤੁਹਾਨੂੰ ਮਰਨ ਦੀ ਸੂਚਨਾ ਦੇਂਦੀ ਹੈ–ਜੇ ਅਗਨ ਕੌਨ (ਪੂਰਬ ਤੇ ਦਖਨ ਦੀ ਨੁਕਰ) ਵਲੋ ਛਿਕ ਪਵੇ ਤਾਂ ਸ਼ੋਕ ਚਿੰਤਾ ਦੀ ਸੂਚਨਾ ਦੇਂਦੀ ਹੈ ਜੇ ਦਖਨ ਵਲੋ ਛਿਕ ਪਵੇ ਤਾਂ ਧਨ ਹਾਨੀ ਦੀ ਸੂਚਨਾ ਦੇਂਦੀ ਹੈ। ਜੇ ਛਿਕ ਨੈਰਤ ਕੌਨ (ਦਖਨ ਤੇ ਪਛਮ ਦੀ ਨੁਕਰ) ਵਲੋਂ ਆਵੇ ਤਾਂ ਸਫਰ ਪੈਂਡੇ ਪਵੇਗੇ ਇਹ ਸੂਚਨਾ ਦੇਂਦੀ ਹੈ ਜੇ ਪਛਮ ਦਿਸ਼ਾ ਵਲੋਂ ਨਿਛ ਪਵੇ ਤਾਂ ਪੁਰਸ਼ ਘਰ ਵਿਚ ਹੀ ਰਹੇਗਾ ਜੇ ਵਾਇਵ ਕੌਨ (ਪਛਮ ਤੇ ਉਤਰ ਦਿਸ਼ਾਂ ਦੀ ਨੁਕਰ) ਵਲੋਂ ਨਿਛ ਪਵੇ ਤਾਂ ਤੁਹਾਨੂੰ ਧਨ ਪ੍ਰਾਪਤ ਹੋਵੇਗਾ

ਇਹ ਸੂਚਨਾਂ ਦੇਂਦੀ ਹੈ ਜੇ ਉਤਰ ਦਿਸ਼ਾ ਵਲੋਂ ਨਿਛ ਪਵੇ ਤਾਂ ਕਲੇਸ਼ ਪਲੇ ਪਵੇਗਾ ਭਾਵ ਲੜਾਈ ਝਗੜੇ ਦੀ ਸੂਚਨਾ ਦੇਂਦੀ ਹੈ ਜੇ ਨਿਛ ਦੀ ਆਵਾਜ ਈਸ਼ਾਨ ਕੋਨ (ਉਤਰ ਤੇ ਪੂਰਬ ਦੀ ਨੁਕਰ) ਵਲੋਂ ਸੁਨੇ ਤਾਂ ਜਾਨੋ (ਕਿ ਜਿਸ ਕਾਰਜ ਲਈ ਜਾ ਰਹੇ ਹੋਜਾਂ ਜੇਹੜਾ ਅਰੰਭ ਕਰ ਰਹੇ ਹੋ) ਕਿ ਇਹ ਕਾਰਜ ਸਿਧ ਹੋ ਜਾਵੇਗਾ।੯੨।

ਚੌਪਈ—ਅਰਧ ਛੀਕ ਲਖ ਕਰਤ ਸੰਘਾਰ।

ਊਚੀ ਛੀਕਹ ਪਵਨ ਵਿਕਾਰ।

ਕਸ਼ਟ ਕਰਤ ਨਰ ਆਪਨੀ ਛੀਕ।

ਪਰਤ ਸਿਆਸ ਕੋ ਨਹਫਲ ਠੀਕ।੯੩।

ਨੀਵੇਂ ਥਲੇ ਵਲੋਂ ਛਿਕ ਪਵੇ ਤਾਂ ਲੜਾਈ ਦੀ ਸੂਚਨਾ ਦੇਂਦੀ ਹੈ। ਉਪਰ ਵਲੋਂ ਛਿਕ ਪਵੇ ਤਾਂ ਪਵਨ ਵਿਕਾਰ ਠਡ ਤੋਂ ਬੀਮਾਰੀ ਦੁਖ ਪਾਵੇ। ਆਪਣੀ ਕਿਛ ਪਵੇ ਤਾਂ ਪੁਰਸ਼ ਕਸ਼ਟ ਪਾਵੇ। ਪਿਠ ਪਾਸੇ ਦੀ ਛਿਕ ਨਿਸ਼ਫਲ ਜਾਨੇ॥ ੯੩॥

ਚੌਪਈ—ਵਸਤੁ ਵੇਚਤੇ ਛੀਕ ਜੁ ਬਾਇ।

ਨਹਿ ਵੇਚੋ ਹੁਇ ਮਹਿੰਗੀ ਭਾਇ।

ਚਲਤੇ ਛੀਕ ਪਾਛਲੀ ਹੋਇ।

ਰਹੋ ਸੁ ਘਰ ਮਹਿ ਜਾਇ ਨ ਸੋਇ।੯੪।

ਜੇ ਤੁਸੀਂ ਕੋਈ ਸੌਦਾ ਵੇਚ ਰਹੇ ਅਰ ਨਿਛ ਪਵੇ ਤਾਂ ਉਹ ਸੌਦਾ ਨਾ ਕਰੋ ਭਾਵ ਨਾ ਵੇਚੋ, ਮਹਿੰਗੇ ਭਾ ਵਿਕੇਗੀ। ਜੇ ਕਿਸੇ ਪਾਸੇ ਤੁਰਦਿਆਂ ਸਾਮਣੇ ਤੋਂ ਨਿਛ ਪਵੇ ਤਾਂ ਘਰ ਵਿਚ ਹੀ ਰਹੋ ਕਿਤੇ ਨਾ ਜਾਓ॥ ੯੪॥

—o—

# ਅਬ ਇਸਤ੍ਰੀ ਕੇ ਗਰਬ ਕਾ ਵਿਚਾਰ

ਹੁਨ ਦਸਦੇ ਹਨ ਕਿ ਇਸਤ੍ਰੀ ਦੇ ਲੜਕਾ ਹੋਵੇਗਾ ਕਿ ਲੜਕੀ ਹੋਵੇਗੀ ਇਸ ਪ੍ਰਕਾਰ ਦੇ ਪ੍ਰਸ਼ਨ ਦਾ ਉਤਰ ਇਸ ਪ੍ਰਕਾਰ ਦਿਓ:-

ਤ੍ਰਿਭੰਗੀ ਛੰਦ ॥ ਤ੍ਰਿਯ ਅੱਛਰ ਆਨੰ, ਤਿਥ ਗਹਿ ਠਾਨੰ, ਮੇਲੋ ਭਾਨੰ, ਕਰ ਇਕਤਾ। ਜੋ ਮਾਸ ਗਏ ਗ੍ਰਭ ਲੀਜੇ ਤੋ ਲਾਭ ਮੇਲੋ ਸੋ ਸਭ ਏ ਠਿਕਤਾ। ਪੁਨ ਸਪਤ ਹਰਾਨੰ ਦੋਕ ਠਰਾਨੰ ਬੇਟਾ ਜਾਨੰ ਕਹੁ ਚਤੁਰਾ। ਅਛਰ ਸਮ ਆਵੇ ਕੰਨਿਆ ਥਾਵੇ ਮੇਘ ਬਤਾਵੇ ਇਹ ਮਿਤ੍ਰਾ ॥ ੯੫ ॥

ਗਰਭਵਤੀ ਦੇ ਨਾਂਮ ਦੇ ਅਖਰਾਂ ਵਿਚ ਤਿਥੀ ਦੀ ਗਿਣਤੀ ਜੋੜ ਲਵੋ ਜਿਨੇ ਮਹੀਨੇ ਦਾ ਗਰਭ ਹੋਵੇ ਉਹ ਭੀ ਗਿਣ ਲਵੋ। ਕੁਲ ਜੋੜ ਵਿਚੋਂ ਸਤ ਕਢ ਦਿਓ ਬਾਕੀ ਨੂੰ ਦੋ ਤੇ ਤਕਸੀਮ (ਵੰਡ) ਦਿਓ ਇਕ ਬਚੇ ਤਾਂ ਪੁਤ੍ਰ ਹੋਵੇਗਾ ਦੋ ਜਾਂ ਬਾਕੀ ਕੁਝ ਨਾ ਬਚਨ ਤਾਂ ਕੰਨਿਆ ਹੋਵੇਗੀ। ਇਸ ਪ੍ਰਕਾਰ ਦਸੋ ॥ ੯੫ ॥

## ਪਰਿਹਾ

ਪ੍ਰਿਥਮੈ ਗਨੈ ਪਚੀਸ ਬਹੁਰ ਗਈ ਥਿਤ ਮਿਣਾਵੈ।
ਗਰਭਵਤੀ ਕੇ ਵਰਨ ਬਹੁਰ ਤਿਸ ਮਾਹਿ ਮਿਲਾਵੈ।
ਦੋਇ ਨਖਤ੍ਰ ਕਾਢ ਬਹੁਰ ਜੋ ਰਹੇ ਪਛਾਨੋ।
ਜਿਸਤ ਪੁਤ੍ਰ ਪਹਿਚਾਨ ਤਾਕ ਕੰਨਿਆ ਕਹਿ ਜਾਨੋ।

ਪੁਤ੍ਰ ਕੰਨਿਆਂ ਦੇ ਪ੍ਰਸ਼ਨ ਦਸਨ ਦਾ ਹੋਰ ਤਰੀਕਾ ਦਸਦੇ ਹਨ ਕਿ ਅਪਨੇ ਕੋਲੋਂ ੨੫ ਪੰਜੀ ਅੰਗ ਲੈ ਲਵੇ ਇਨ੍ਹਾਂ ੨੫ ਦੇ ਨਾਲ ਪ੍ਰਸ਼ਨ ਵਾਲੇ ਦਿਨ ਦੀ ਥਿਤ ਜੋੜ ਲਵੇ ਫਿਰ ਗਰਭਵਤੀ ਦੇ ਨਾਮ ਦੇ ਅਖਰਾਂ ਦੀ ਗਿਣਤੀ ਵਿਚ ਜੋੜ ਲਵੇ। ਕੁਲ ਜੋੜ ਵਿਚੋਂ ੨ ਅੰਗ ਨਛਤ੍ਰਾਂ ਦੇ ਕਢ ਦਿਓ ਜੇ ਬਾਕੀ ਤਾਕ ਅੰਗ ਰੇਹਨ ਤਾਂ ਕੰਨਿਆ ਜਨੇਗੀ ਜੇ ਜਿਸਤ ਅੰਗ ਰੇਹਨ ਤਾਂ ਪੁਤ੍ਰ ਹੋਵੇਗਾ ਇਸ ਪ੍ਰਕਾਰ ਪ੍ਰਸ਼ਨ ਦਾ ਉਤਰ ਦੇਵੇ।

ਚੌਪਈ—ਨਵਮਿ ਚੌਥ ਚੰਦੇ ਤਿਥ ਹੋਇ।  
ਰਵਿ ਮੰਗਲ ਸਨਿ ਬਾਸਰ ਸੋਇ।  
ਤ੍ਰੈ ਉਤਰਾ ਰਿਖ ਮੱਥੇ ਕੋਇ।  
ਜਨਮੇ ਬਿੰਦ ਬਿਰਾਨੀ ਹੋਇ ॥੯੭॥

ਕੋਈ ਕੰਨਿਆ ਪੁਤ੍ਰ ਦਾ ਪ੍ਰਸ਼ਨ ਕਰੇ ਜੇ ਉਸ ਦਿਨ ਚਾਨਣੀ ਚੌਥ ਹੋਵੇ, ਐਤਵਾਰ ਜਾ ਮੰਗਲ ਵਾਰ ਜਾਂ ਸ਼ਨੀਵਾਰ ਹੋਵੇ ਅਰ ਉਤ੍ਰਾ ਭਾਦ੍ਰ ਪਦ੍ਰ, ਉਤ੍ਰਾਂ ਖਾੜਾ ਅਰ ਉਤਰਾ ਫਾਲਗੁਣੀ ਇਨਾਂ ਤਿਨਾਂ ਨਛਤ੍ਰਾਂ ਵਿਚੋਂ ਕੋਈ ਨਛਤ੍ਰ ਹੋਵੇ ਤਾਂ ਸਮਝ ਲਵੇ ਕਿ ਇਹ ਗਰਭ ਬਗਾਨਾ ਹੈ। ਅਸਾਂ ਸਲੋਕ ਦਾ ਟੀਕਾ ਕਰ ਦਿਤਾ ਹੈ ਪ੍ਰੰਤੂ ਐਸੀ ਬਾਤ ਕੇਹਨੀ ਅਯੋਗ ਹੈ ਐਸੇ ਪ੍ਰਸ਼ਨ ਦਾ ਉਤਰ ਏਨਾ ਠੀਕ ਨ੍ਹੀਂ ਟਾਲ ਜਾਓ।

ਚੌਪਈ—ਤਿਥ ਵਾਰ ਰਿਖ ਨਾਰੀ ਅੰਕ।
ਗਣਕੈ ਸਾਤੋ ਭਾਗ ਨਿਸੰਕ।
ਰਵਿ ਮੰਗਲ ਗੁਰ ਜਨਮੇ ਪੂਤ।
ਬੁਧ ਸੁਕਰ ਸਸਿ ਸੁਤਾ ਪ੍ਰਸੂਤ।੯੮।
ਗਨਿ ਤੇ ਸ਼ਨਿ ਆਵੈ ਤੂਯਾ ਮਰੈ।
ਸੁਤ ਹ੍ਵੈ ਮਰੈ ਗਰਭ ਕੈ ਗਿਰੈ।
ਜੋਤਸ਼ ਬਿਦਆ ਕਠਿਨ ਮਹਾਨ।
ਸਤ ਰਾਖੈ ਤਉ ਲਹੈ ਪਛਾਨ॥ ੯੯ ॥

ਹੋਰ ਤਰੀਕਾ ਐਸੇ ਪ੍ਰਸ਼ਨ ਦਾ ਮੇਘ ਮੁਨੀ ਜੀ ਦਸਦੇ ਹਨ:—

ਪ੍ਰਸ਼ਨ ਕਰਨ ਵਾਲੇ ਦਿਨ ਦੀ ਗਿਣਤੀ ਤਿਥੀ ਦੇ ਤੇ ਨਛਤ੍ਰ ਅੰਕ ਲਵੇ ਅਰ ਗ੍ਰਭਵਤੀ ਦੇ ਨਾਮ ਦੇ ਅੰਕ ਜੋੜ ਲਵੇ ਇਸ ਜੋੜ ਨੂੰ ਸਤ ਦਾ ਭਾਗ ਦੇਵੋ, ਇਕ ਬਚੇ ਤਾਂ ਐਤਵਾਰ ਸਮਝੋ, ੨ ਬਚਨ ਤਾਂ ਸੋਮਵਾਰ ਤਿਨ ਬਚਨ ਤਾਂ ਮੰਗਲ ਵਾਰ ੪ ਬਚਨ ਤਾਂ ਬੁਧਵਾਰ ੫ ਬਚਨ ਤਾਂ ਵੀਰਵਾਰ ੬ ਬਚਨ ਤਾਂ ਸ਼ੁਕਰਵਾਰ, ਸਤ ਜਾਂ ਬਾਕੀ ਕੁਝ ਨਾ ਬਚਨ ਤੇ ਸ਼ਨੀਵਾਰ ਜਾਨੋ ਜੇ ਐਤਵਾਰ ਅਰ ਮੰਗਲ ਵਾਰ ਅਰ ਵੀਰਵਾਰ ਬਚਨ ਤਾਂ ਕਹੋ ਕਿ ਮੁੰਡਾ ਹੋਵੇਗਾ ਜੇ ਬੁਧਵਾਰ ਸੁਕਰਵਾਰ

ਅਰ ਸੋਮਵਾਰ ਦੇ ਅੰਗ ਬਚਨ ਤਾਂ ਕੰਨਿਆ ਪੈਦਾ ਹੋਵੇਗੀ ਜੇ ਸ਼ਨੀਵਾਰ ਦੇ ਅੰਗ ਬਚਨ ਤਾਂ ਬਚੇ ਦੀ ਮਾਂ ਮਰੇਗੀ ਜਾਂ ਬੱਚਾ ਮਰ ਜਾਵੇਗਾ ਜਾਂ ਗਰਭ ਪਾਤ ਹੋ ਜਾਵੇਗਾ। ਮੇਘ ਮੁਨੀ ਜੀ ਕਹਿੰਦੇ ਹਨ ਜੋਤਸ਼ ਵਿਦਿਆ ਬੜੀ ਗੁੜ ਹੈ ਹੌਸਲੇ ਨਾਲ ਅਭਯਾਸ ਕਰਦਾ ਜਾਵੇ ਤਾਂ ਸਭ ਕੁਝ ਸਮਝ ਆ ਜਾਵੇਗੀ ॥ ੮੯ ॥

—o—

## ਅਬ ਅੰਗ ਫੁਰਨੇ ਕਾ ਵਿਚਾਰ

ਹੁਣ ਅਗੇ ਮੇਘ ਜੀ ਇਸਤ੍ਰੀ ਪੁਰਸ਼ਾਂ ਦੇ ਸਰੀਰ ਦੇ ਅੰਗ ਫਰਕਨ ਦਾ ਫਲ ਦਸਦੇ ਹਨ ॥

### ਦੋਹਰਾ

ਅੰਗ ਸੁਫੁਰਨ ਜੋ ਹੋਤ ਹੈ ਤਾਂ ਕਾ ਕਰੋ ਵਿਚਾਰ।
ਪੁਰਖ ਦਾਹਨੋ ਅੰਗ ਸ਼ੁਭ ਭਲੋ ਬਾਮ ਅੰਗ ਨਾਰ।

ਕੈਂਹਦੇ ਹਨ ਜੇ ਪੁਰਸ਼ ਦਾ ਸੱਜਾ ਅੰਗ ਫੁਰੇ ਤਾਂ ਸ਼ੁਭ ਫਲ ਦਸਦਾ ਹੈ ਜੇ ਔਰਤ ਦਾ ਖੱਬਾ ਅੰਗ ਫੁਰੇ ਤਾਂ ਭੀ ਸ਼ੁਭ ਫਲ ਕਰੇਗਾ ਭਾਵ ਮਰਦ ਦਾ ਖੱਬਾ ਤੇ ਔਰਤ ਦਾ ਸਜਾ ਅੰਗ ਫੁਰਨਾ ਚੰਗਾ ਨਹੀਂ ਹੁੰਦਾ ॥ ੯੦ ॥

## ਦੋਹਰਾ

ਦੋਊ ਕੋ ਸਮ ਜਾਨੀਏ ਫੁਰੈ ਮੱਧ ਜੋ ਭਾਗ।
ਭਲੋ ਬੁਰੋ ਸਮ ਫੁਰਤ ਹੈ ਅਪਰ ਨ ਕੋਊ ਲਾਗ।

ਜੇ ਸਜਾ ਖਬਾ ਅੰਗ ਫੁਰੇ ਤਾਂ ਸਮਾਨ ਫਲ ਜਾਨਣਾ ਜਾਂ ਮਧ ਭਾਗ ਫੁਰੇ ਤਾਂ ਇਸ ਦਾ ਕੋਈ ਲਾਭ ਹਾਨੀ ਫਲ ਨਹੀਂ ਹੁੰਦਾ।

## ਦੋਹਰਾ

ਸੀਸ ਰਾਜ ਪਟ ਲਾਭ ਹੈ, ਨੈਨਨ ਸੁਖ ਬਿਚਾਰ।
ਭ੍ਰੂਵ ਮੱਧੇ ਪ੍ਰਯ ਜਨ ਮਿਲਤ, ਕੇ ਮਿਤ੍ਰ ਸੁਖਕਾਰ।

ਜੇ ਸਿਰ ਫੁਰੇ ਤਾਂ ਅਹੁਦਾ ਮਿਲੇ ਜਾਂ ਇਜਤ ਵਧੇ, ਅਖਾਂ ਫੁਰਨ ਤਾਂ ਸੁਖ ਪ੍ਰਾਪਤ ਹੋਵੇ ਦੋਨਾਂ ਅਖਾਂ ਦੇ ਵਿਚਲੀ ਥਾਂ (ਭਛਾਂ) ਫੁਰੇ ਤਾਂ ਮਿਤ੍ਰ ਪਿਆਰਾ ਮਿਲੇ ॥ ੯੨ ॥

## ਦੋਹਰਾ

ਖੱਬਾ ਨੇਤਰ ਫੁਰਨ ਜੋ ਰੁਦਨ ਕਰਾਵੈ ਸੋਇ।
ਦਿਲਗੀਰੀਅਰ ਸ਼ੋਕ ਚਿੰਤ ਇਹ ਨਿਸਚੈ ਕਰ ਹੋਇ।

ਜੇ ਖੱਬੀ ਅਖ ਫੁਰੇ ਤਾਂ ਪੁਰਸ਼ ਰੋਵੇ ਜਾਂ ਸ਼ੋਕ ਚਿੰਤਾ ਹੋਵੇ।

## ਦੋਹਰਾ

ਕਾਨ ਸ਼ਬਦ ਆਛੋ ਸੁਨੈ, ਨਾਕ ਫੁਰੈ ਸ਼ੁਭ ਗੰਧ ।
ਬਦਨ ਮਿਸ਼ਟ ਭੋਜਨ ਮਿਲਤ, ਉਰਧ ਹੇਠਦੁਖ ਫੰਧ।

ਜੇ ਕੰਨ ਫੁਰਕਨ ਤਾਂ ਕੋਈ ਚੰਗੀ ਖਬਰ ਸੁਨੇ ਜੇ ਨਕ ਫੁਰੇ ਤਾਂ ਖੁਸ਼ਬੋ ਸੰਘਣ ਨੂੰ ਪ੍ਰਾਪਤ ਹੋਵੇ ਜੇ ਉਪਰਲਾ ਬੁਲ੍ਹ ਫੁਰੇ ਤਾਂ ਵਧੀਆ ਭੋਜਨ ਪ੍ਰਾਪਤ ਹੋਵੇ ਜਾਂ ਹੇਠਲਾ ਹੋਠ (ਬੁਲ੍ਹ) ਫੁਰੇ ਤਾਂ ਦੁਖੀ ਹੋਵੇ ॥ ੯੪ ॥

## ਦੋਹਰਾ

ਫੁਰਤ ਕਪੋਲਹ ਤ੍ਰਿਯ ਮਿਲਤ ਅਧਰੇ ਚੁੰਬਨ ਖੇਲ।
ਚਿਬੁਕ ਫੁਰਤ ਧਨ ਮਿਲਤ ਨਰਕੰਠੇ ਭੂਖਨ ਮੇਲ ।

ਜੇ ਗੱਲਾ ਫੁਰਕਨ ਤਾਂ ਤ੍ਰਯਾ (ਇਸਤ੍ਰੀ) ਮਿਲੇ ਅਰ ਜੇ ਬੁਲ੍ਹ ਫੁਰਕਨ ਤਾਂ ਚੁੰਬਨ ਪ੍ਰਾਪਤ ਹੋਵੇ ਜੇਠੋਡੀ ਫਰੇਕ ਤਾਂ ਧਨ ਪ੍ਰਾਪਤ ਹੋਵੇ ਜੇ ਗਲਾ ਫੁਰਕੇ ਤਾਂ ਭੂਖਨ ਜੇਵਰ ਆਦਿ ਦੀ ਪ੍ਰਾਪਤੀ ਹੋਵੇ ।

## ਦੋਹਰਾ

ਗ੍ਰੀਵ ਮ੍ਰਿਤ ਜੋ ਜਾਨੀਓ ਬਾਤ ਪਰੇਖੇ ਪੀਠ ।
ਬੰਧ ਸਕੰਧਹ ਆਇ ਕੋ, ਬਾਹ ਮਿਲਤ ਕੋ ਈਠ ।

ਜੇ ਗਿਚੀ ਫੁਰਕੇ ਤਾਂ ਮ੍ਰਿਤੂ ਸਮਾਨ ਦੁਖ ਦੀ ਪ੍ਰਾਪਤੀ ਹੋਵੇ ਜੇ ਪਿਠ ਫੁਰਕੇ ਤਾਂ ਵਾਈ ਦਾ ਦੁਖ ਹੋਵੇ ਜੇ ਮੋਢੇ ਫੁਰਨ ਤਾਂ ਬੰਧਨ ਪਵੇ, ਬਾਹ ਫੁਰਕੇ ਮਿਤ੍ਰ ਦੀ ਪ੍ਰਾਪਤੀ ਹੋਵੇ ॥ ੯੬ ॥

ਦੋਹਰਾ—ਹਾਥ ਪਾਨ ਮੱਧ ਧਨ ਸਿੱਧ ਹੁਇ ਹੀਯ

**ਵਾਂਛਤ ਹੁਇ ਸਿਧ ॥ ਜਠਰ ਭੋਗ ਬਹੁ ਖਾਨ ਕੋ ਹਾਥ ਲਾਭ ਕੋ ਬ੍ਰਿਧ ॥ ੯੭ ॥**

ਜੇ ਹਥ ਦੀ ਤਲੀ ਵਿਚੋ ਫੁਰਕੇ ਤਾਂ ਧਨ ਦੀ ਪ੍ਰਾਪਤੀ ਹੋਵੇ ਅਰ ਚਿੱਤ ਦੀ ਇਛਾ ਪੂਰੀ ਹੋਵੇ, ਹਿਰਦਾ ਦਿਲ ਫੁਰਕੇ ਤਾਂ ਮਨ ਇਛਤ ਫਲ ਪ੍ਰਾਪਤ ਹੋਵੇ, ਜੇ ਢਿਡ ਫੁਰਕੇ ਤਾਂ ਖਾਨ ਨੂੰ ਉਤਮ ਭੋਜਨ ਮਿਲੇ, ਜੇ ਹਥ ਫਰਕਨ ਤਾਂ ਬਹੁਤਾ ਲਾਭ ਹੋਵੇ ।੯੭।

**ਦੋਹਰਾ**

**ਲਿੰਗ ਪੁਤ੍ਰ ਫਲ ਪਾਈਐ, ਅੰਡ ਹਰਖਹ ਬਸੁ ਜੰਘ। ਪਾਦ ਗਵਨਫਲ ਸਭ ਕਹਯੋ ਕੋਇ ਨ ਸਕੇ ਉਲੰਘ।**

ਜੇ ਮੂਤ੍ਰ ਇੰਦ੍ਰੀ ਫੁਰਕੇ ਤਾਂ ਪੁਤ੍ਰ ਦੀ ਪ੍ਰਾਪਤੀ ਹੋਰੇ ਜੇ ਅੰਡ ਕੋਸ਼ ਫੁਰਕਨ ਤਾਂ ਕੋਈ ਖੁਸ਼ ਖਬਰ ਪ੍ਰਾਪਤ ਹੋਵੇ, ਜੇ ਲੱਤ ਫੁਰਕੇ ਤਾਂ ਖੁਸ਼ੀ ਹੋਵੇ, ਜੇ ਪੈਰ ਫੁਰਕਨ ਤਾਂ ਪੈਂਡਾ ਪਵੇ (ਭਾਵ ਪੈਦਲ ਸਫਰ ਹੋਵੇ)।

**ਦੋਹਰਾ**

**ਉਪਰ ਦ੍ਰਿਗ ਦੁਖ ਸਭ ਹਰਤ ਮਧ ਸੁਖਕੀ ਹਾਨ। ਨਾਕ ਮੱਧ ਫਰਕਤ ਮਰਤ, ਕਹਤ ਗ੍ਰੰਥ ਮਤਿਮਾਨ।**

ਜੇ ਅਖ ਉਪਰ ਵਲੋਂ ਫੁਰਕੇ ਤਾਂ ਸਭ ਦੁਖ ਦੂਰ ਹੋਵਨ। ਜੇ ਅਖ ਹੇਠਲੇ ਪਾਸੇ ਤੋਂ ਫੁਰੇ ਤਾਂ ਸੁਖ ਦੀ ਹਾਨੀ ਹੋਵੇ, ਜੇ ਨਕ ਉਪਰੋਂ ਫੁਰੇ ਤਾਂ ਮਰਨ ਸਮਾਨ ਦੁਖ ਹੋਵੇ, ਐਸੇ ਫਲ ਅੰਗ ਫੁਰਨ ਦੇ ਬੁਧੀਮਾਨ ਕਹਿੰਦੇ ਹਨ। ਮੇਘ ਜੀ ਦਾ ਇਹ ਬਚਨ ਹੈ ॥ ੯੯ ॥

**ਅੰਨਯ ਗ੍ਰੰਥਾਤ**

ਅੰਗ ਫੁਰਨੇ ਦੇ ਫਲ ਨੂੰ ਹੋਰ ਗ੍ਰੰਥਾਂ ਦੇ ਪ੍ਰਮਾਣ ਦੇਕੇ ਦਸਦੇ ਹਨ

ਚੌਪਈ ॥ ਊਰਧ ਬਾਮ ਦ੍ਰਿਗ ਹੋਤ ਦੁਖ ਭਯ।
ਸੁਰ ਸੁਖ ਭੋਗ ਸ਼ਾਂਤ ਫੁਰ ਅਧਯ।
ਦੱਖਣ ਦ੍ਰਿਗ ਫੁਰ ਲਾਭ ਭਯੰਕਰ।
ਆਧੋ ਹਾਨ ਪਛਾਨ ਬਯੰਕਰ ॥੧੦੦॥

ਜੇ ਖੱਬੀ ਅਖ ਉਪਰੋਂ ਫੁਰੇ ਤਾਂ ਬਹੁਤ ਦੁਖ ਹੋਵੇ ਅਰ ਜੇ ਹੇਠਲਾ ਪਾਸਾ ਖੱਬੀ ਅੱਖ ਦਾ ਫੁਰੇ ਤਾਂ ਸੁਖ ਭੋਗ ਪ੍ਰਾਪਤ ਹੋਨ ॥ ਜੇ ਸੱਜੀ ਨਾਸ ਉਪਰੋਂ ਫੁਰੇ ਤਾਂ ਬਹੁਤ ਲਾਭ ਹੋਵੇ ਅਰ ਜੇ ਹੇਠਲੇ ਪਾਸੇ ਤੋਂ ਸਜੀ ਅਖ ਫੁਰੇ ਤਾਂ ਅਧਾ ਲਾਭ ਤੇ ਅੱਧਾ ਨੁਕਸਾਨ ਹੋ ਐਸਾ ਅੰਗ ਫੁਰਨੇ ਦਾ ਫਲ ਮੇਘ ਜੀ ਨੇ ਵਰਨਣ ਕੀਤਾ ਹੈ।

## ਅਥ ਤੁਰਦਿਆਂ ਨੂੰ ਸ਼ੁਭ ਸ਼ਗਨ

ਹੁਨ ਤੁਰਨ ਲਗੇ ਨੂੰ (ਸਫਰ ਜਾਂ ਕਿਸੇ ਕੰਮ ਤੁਰੋ) ਅਗੋਂ ਮਿਲਨ ਤਾਂ ਸਗਨ ਕੁਸਨ ਫਲ ਦਸਦੇ ਹਨ।

ਦਵੈਯਾ ਛੰਦ ॥ ਭੇਰੀ ਸ਼ਬਦ ਮ੍ਰਦੰਗ ਸੁ ਮੁਰਲੀ ਸੰਖ ਬੀਨ ਧੁਨਿ ਹੋਈ। ਗੀਤ ਨਿਰਤ ਜਲ ਪੂਰਨ ਕਲਸਾ ਹਰਿਆ ਤ੍ਰਿਣ ਸੁਭ ਜੋਈ। ਹੁਕਮ ਛੱਤ੍ਰ ਮਨਿ ਮਾਟੀ ਚਾਮਰ ਪਾਕੋ ਅੰਨ ਦੁਮਸਤਾ। ਮੇਘ ਮਿਲਤ ਜਹਿ ਅੰਗ ਦਾਹਨੇ ਭਰੇ ਸ਼ਗੁਨ ਸਭ ਬਕਤਾ।

ਜੇ ਤੁਰਨ ਲਗੇ ਨੂੰ ਸਜੇ ਪਾਸੇ ਵਲੋਂ ਬਾਜੇ ਦੀ ਅਵਾਜ ਭੇਰੀ, ਮਰਦੰਗ, ਮੁਰਲੀ, ਸੰਖ, ਬੀਨ ਇਨਾਂ ਦੀ ਅਵਾਜ ਆਵੇ ਜਾਂ ਵਜਦੇ ਹੋਏ ਅਗੇ ਮਿਲਨ ਤਾਂ ਸ਼ੁਭ ਫਲ ਜਾਨਣਾ ਹੋਰ ਗੀਤ

ਰੋਂਦਾ ਹੋਇਆ ਨਿਰਭ (ਨਾਚ) ਕਰਦਾ ਹੋਇਆ ਕੋਈ ਮਿਲੇ ਅਰ ਜਲ ਦਾ ਭਰਿਆ ਹੋਇਆ ਬਰਤਨ ਮਿਲੇ ਹਰਿਆ ਘਾਹ ਅਗੋਂ ਮਿਲੇ ਤਾਂ ਸੁਭ ਜਾਨਣਾ।

ਹੋਰ ਦਸਦੇ ਹਨ ਕਿ ਸੋਨਾਂ ਚਾਂਦੀ ਛਤ੍ਰ ਮਨੀ, ਮਿਟੀ (ਚੰਵਰ ਚੋਰ, ਮਨਿ, ਪੱਕਾ ਹੋਇਆ ਭੋਜਨ ਆਦਿ ਸਜੇ ਪਾਸੇ ਤੋਂ ਕੋਈ ਲਈ ਔਦਾ ਮਿਲੇ ਤਾਂ ਸਮਝੋ ਤੁਹਾਡਾ ਜਾਨਾ ਸਫਲ ਰਹੇਗਾ ॥ ੧੦੧ ॥

**ਛਪੈ ਛੰਦ ॥ ਲੂੰਬੜ; ਖਰ ਧੁਨਿ, ਸਵਾਨ, ਚੀਲ੍ਹ, ਜੰਬੁਕਹ ਮਿਯੂਰਾ ॥ ਉਲੂ ਕੁਰਕਟ ਕਾਗ, ਕੂਕਰੀ, ਸ਼ਗਨ ਸੁ ਪੂਰਾ। ਤੀਤਰ ਕਾਲਾ, ਲਵੇ ਮੇਘ ਬਾਮੇ ਅੰਗ ਹੋਈ। ਕਰਤ ਕਾਜ ਕੋ ਸਿਧ ਪ੍ਰਵੇਸ਼ ਹੀ ਦਾਹਨਿ ਹੋਈ। ਗਾਹਲੜ ਸੂਆ ਬੇਦ ਧੁਨਿ ਚੇਪੂ ਮ੍ਰਿਗ ਕੀ ਡਾਰ ਸ਼ਭ। ਨਕੁਲ ਗਰੜ ਇਹ ਦਾਹਨ ਚਲਤ ਸ਼ਗਨ ਭਲ ਕਾਜ ਤਬ ॥ ੧੦੨॥**

ਹੋਰ ਦਸਦੇ ਹਨ ਕਿ ਤੁਰਨ ਲਗੇ ਜੇ ਅਗੇ, ਲੂੰਬੜ ਖੋਤੇ ਦੀ ਆਵਾਜ, ਕੁਤਾ, ਚੀਲ (ਇਲ) ਗਿਦੜ, ਮੋਰ, ਉਲੂ ਕੁਕੜ, ਕਾਂ, ਕੁਤੀ, ਮਿਲੇ ਤਾਂ ਪੂਰਾ ਸ਼ਗਨ ਜਾਨੋ। ਕਾਲਾ ਤਿਤਰ ਖਬੇ ਪਾਸੇ ਤੋਂ ਬੋਲੇ ਅਰ ਪ੍ਰਵੇਸ਼ ਵੇਲੇ ਸਜੇ ਪਾਸੇ ਹੋਵੇ ਤਾਂ ਸਭ ਕਾਰਜ ਸਿਧ ਹੁੰਦੇ ਹਨ। ਗਾਲ੍ਹੜ, ਤੋਤਾ, ਨਿਉਲਾ, ਹਰਨਾਂ ਦੀ ਡਾਰ, ਵੇਦ ਪਾਠ ਦੀ ਆਵਾਜ, ਚਿਟੀ ਚਿੜੀ, ਨਿਉਲਾ, ਗਰੜ, ਇਹ ਸਭ ਸਜੇ ਪਾਸੇ ਤੋਂ ਮਿਲਨ ਤਾਂ ਸਭ ਪ੍ਰਕਾਰ ਦੇ ਕਾਰਜਾਂ ਦੀ ਸਿਧੀ ਦੇਂਦੇ ਹਨ ॥ ੧੦੨ ॥

## ਦੋਹਰਾ

ਬੈਲ ਜੁਗਲ ਸਨਮੁਖ ਮਿਲਤ ਅਥਵਾ ਦਾਹਨੇਆਇ
ਕਾਰਜ ਹੋਵਤ ਸਫਲ ਮੁਨਿ ਮੇਘੇ ਦੀਜੇ ਬਤਾਇ ।

ਹੋਰ ਦਸਦੇ ਹਨ ਬੈਲਾਂ ਦੀ ਜੋੜੀ ਸਾਮਣੇ ਔਦਿਆਂ ਮਿਲਨ ਜਾਂ ਸਜੇ ਪਾਸੇ ਤੋਂ ਮਿਲਨ ਤਾਂ ਮੇਘ ਜੀ ਕਹਿੰਦੇ ਹਨ ਕਾਰਜ ਸਫਲ ਹੋਵੇਗਾ ॥ ੧੦੩ ॥

## ਦੋਹਰਾ

ਵਾਨਰ ਦੂਜੀ ਕੋਚਰੀ, ਮੁਰਦਾ ਆਵਤ ਭਾਲ ॥
ਦਾਹਨ ਲੀਜੇ ਮੇਘ ਸੁਭ ਜਾਨੋ ਸਗਨ ਸੁ ਲਾਲ ॥

ਬਾਦਰ ਤੇ ਕੋਚਰੀ ਜਾਂ ਮੁਰਦਾ ਔਦਾ ਸਜੇ ਪਾਸੇ ਤੋਂ ਮਿਲੇ ਤਾਂ ਮੇਘ ਜੀ ਕਹਿੰਦੇ ਹਨ ਇਹ ਸ਼ੁਭ ਲਛਨ ਜਾਨੋ ॥ ੧੦੪ ॥

## ਦੋਹਰਾ

ਭਾਂਜਨ ਦਧਿ ਸੇਤੀ ਭਰਯੋ, ਸਨਮੁਖ ਲੈਕੇ ਆਇ ।
ਮੇਘ ਢੀਲ ਨਹਿ ਜਾਨੀਓ ਸਗਨ ਮਨੋਰਥ ਪਾਇ ।

ਮੇਘ ਜੀ ਕਹਿੰਦੇ ਹਨ ਕਿ ਜਾਨ ਵੇਲੇ ਜੇ ਕੋਈ ਅਗੋ ਦਹੀ ਦਾ ਭਰਿਆ ਹੋਇਆ ਭਾਂਡਾ ਲਈ ਔਂਦਾ ਮਿਲੇ ਤਾਂ ਕਾਰਜ ਦੇ ਸਫਲ ਹੋਨ ਵਿਚ ਢਿਲ ਨਾਂ ਜਾਨੋ ॥ ੧੦੫ ॥

ਅਰਧ ਭੁਜੰਗ ਛੰਦ—ਚੜੇ ਬੈਲ ਆਵੇ । ਸਜੇ ਹਸਤ ਜਾਵੇ । ਸਭੇ ਕਾਜ ਹੋਵੇ । ਸਗਨ ਮੇਘ ਜੋਵੈ॥੧੦੬।

ਬੈਲ ਦੀ ਸਵਾਰੀ ਕੀਤੀ ਕੋਈ ਮਿਲੇ ਜਾਂ ਚਿਟਾ ਬੈਲ ਅਗੋਂ ਮਿਲੇ ਤੇ ਸਜੇ ਹਥ ਜਾਂਦਾ ਮਿਲੇ ਤਾਂ ਸਭ ਕਾਰਜ ਸਿਧ ਹੋਵੇ, ਮਿਥ ਜੀ ਇਹ ਚੰਗਾ ਸਗਨ ਦਸਦੇ ਹਨ ॥ ੧੦੬ ॥

## ਦੋਹਰਾ

ਮਾਲਾ ਸਵੇਤ ਜੋ ਫੂਲ ਕੀ ਗਲੇ ਹੋਤ ਨਰਜਾਸ।
ਵਾ ਕਰ ਫੂਲ ਜੋ ਸ੍ਵੇਤ ਹੀ ਦਾਹਨ ਸਕਲ ਬਿਲਾਸ।

ਚਿਟੇ ਫੁਲਾਂ ਦੀ ਮਾਲਾ ਗਲ ਵਿਚ ਪਾਈ ਹੋਈ ਕੋਈ ਅਗੋਂ ਮਿਲੇ ਜਾਂ ਹਥ ਵਿਚ ਚਿਟੇ ਫੁਲ ਲਈ ਔਂਦਾ ਮਿਲੇ ਤਾਂ ਕਾਰਜ ਸਿਧ ਹੋਵੇ ਤਾਂ ਖੁਸ਼ੀ ਹੋਵੇ ॥ ੧੦੭ ॥

## ਦੋਹਰਾ

ਸ਼ਗਨ ਦਾਹਨੇ ਚਲਤ ਜੋ ਮੂਰਤ ਲੇਹੁ ਕਰ ਬਾਮ।
ਜੋ ਬਾਮੇ ਚਲਤੇ ਕਹੇ ਮੂਰਤ ਦਾਹਨੀ ਠਾਮ।੧੦੮।

ਜੇਹੜੇ ਉਪਰ ਲਿਖੇ ਸ਼ਗਨ ਦਸੇ ਹਨ। ਉਹ ਜਾਂਦਿਆਂ ਹੋਇਆਂ ਤਾਂ ਸਜੇ ਪਾਸਿਓ ਮਿਲਣੇ ਚੰਗੇ ਹਨ ਤੇ ਜਦੋਂ ਤੁਸੀਂ (ਮੁੜੋ) ਵਾਪਸ ਆਊ ਤਾਂ ਇਹ ਖਬੇ ਪਾਸਿਆਂ ਤੋਂ ਮਿਲਣੇ ਹਛੇ ਹਨ ਤੇ ਜੇਹੜੇ ਅਸਾਂ ਤੁਰਨ ਵੇਲੇ ਖਬੇ ਪਾਸੇ ਹੋਣੇ ਲਿਖੇ ਹਨ ਉਹ ਮੁੜਨ ਵੇਲੇ ਸਜੇ ਪਾਸੇ ਹੋਣੇ ਚਾਹੀਏ ॥ ੧੦੮ ॥

## ਅਥ ਗਰਧਪ ਵਾਕ ਸ਼ਗਨ ॥

ਕਬਿਤ-ਬਾਮੇ ਅੰਗ ਜਾਤ ਭਲੋ ਦਾਹਨੇਪ੍ਰਵੇਸ਼ ਕਰੋ।
ਪਾਛੇ ਖਰਵਾਕ ਕਰੈ ਜਾਤੇ ਹਟ ਆਈਏ।

ਆਗੈ ਹੈਜੂ ਬੋਲਕਰੈ ਤਾਹੀਪ੍ਰਾਨਚੋਰ ਹਰੈਮੈਥਨ
ਕਰਤ ਰਾਹ ਬੀਚ ਸਿਧ ਪਾਈਐ। ਲੰਗ ਕੋ
ਉਲਾਰ ਦੌਰ ਬਾਮੇ ਕਰ ਕਰੇ ਸ਼ੋਰ, ਕਾਰਜ ਕੀ।
ਸਿਧ ਔਰ ਘਨੇ ਸੁਖ ਦਾਈਐ। ਰਾਸਭ ਕੋ
ਵਾਕ ਇਹ ਜਾਨੀਓ ਸਗਨ ਤੇਹ। ਕੀਓ ਹੈ
ਬਖਾਨ ਮੇਘ ਸੰਸਕ੍ਰਿਤ ਗਾਈਐ ॥ ੧੦੯ ॥

ਇਸ ਕਬਿਤ ਵਿਚ ਮੇਘ ਜੀ ਖੋਤੇ ਸੰਬੰਧੀ ਸਗਨ ਅਪ ਸਗਨ ਦਸਦੇ ਹਨ ਕਿ ਜਿਸ ਵੇਲੇ ਤੁਸੀਂ ਤੁਰੋ ਤੇ ਅਗੋਂ ਤੁਹਾਡੇ ਖਬੇ ਹਥ ਖੋਤਾ ਮਿਲੇ ਤਾਂ ਚੰਗਾ ਸ਼ਗਨ ਜਾਨੋ ਤੇ ਜਿਥੇ ਸ਼ੈਹਰ ਜਾਂ ਪਿੰਡ ਤੁਸਾਂ ਪਹੁੰਚਨਾ ਹੈ ਉਥੇ ਪ੍ਰਵੇਸ਼ ਵੇਲੇ ਤੁਹਾਡੇ ਸਜੇ ਪਾਸੇ ਖੋਤਾ ਹੋਵੇ ਤਾਂ ਚੰਗਾ ਹੈ ਜੇ ਜਾਨ ਲਗੇ ਖੋਤਾ ਤੁਹਾਡੇ ਪਿਛਲੇ ਪਾਸੇ ਤੋਂ ਆਵਾਜ਼ ਕਰੇ (ਹਿਨਕੇ) ਤਾਂ ਨਾ ਜਾਓ ਅਰ ਘਰ ਨੂੰ ਮੁੜ ਆਓ ॥

ਜੇ ਖੋਤਾ ਜਾਨ ਲਗਿਆਂ ਸਾਮਣ ਤੋਂ ਆਵਾਜ਼ ਕਰੇ ਤਾਂ ਭੀ ਆ ਜਾਓ ਜੇ ਜਾਓਗੇ ਤਾਂ ਰਾਹ ਵਿਚ ਚੋਰ ਤੁਹਾਨੂੰ ਨੁਕਸਾਨ ਪਹੁੰਚਾਉਣਗੇ ਤੇ ਜੇ ਖੋਤਾ ਰਾਹ ਵਿਚ ਮੈਥਨ ਕਰਦਾ ਵੇਖੋ ਤਾਂ ਕਾਰਜ ਦੀ ਸਿਧੀ ਦੇ ਲਛਨ ਜਾਨਣੇ ਜੇ ਦੇਖੋ ਕਿ ਖੋਤਾ ਲਿੰਗ ਨੂੰ ਉਲਾਰ ਕੇ ਖਬੇ ਪਾਸੇ ਵਲ ਦੌੜ ਕੇ ਹਿੰਗਦਾ ਹੈ ਤਾਂ ਜਾਨੋ ਕਿ ਕਾਰਜ ਤੁਹਾਡੀ ਇਛਾ ਅਨੁਸਾਰ ਸੰਪੂਰਨ ਹੋਵੇਗਾ ਅਰ ਸੁਖ ਤੇ ਖੁਸ਼ੀ ਮਿਲੇਗੀ। ਮੇਘ ਜੀ ਦਸਦੇ ਹਨ ਕਿ ਖੋਤੇ ਤੇ ਖੋਤੇ ਦੀ ਆਵਾਜ਼ ਸੰਬੰਧੀ ਸ਼ੁਭ ਅਸ਼ੁਭ ਭਵਿਖਤ ਵਾਕ ਕੇਹ ਦਿਤੇ ਹਨ ॥ ੧੦੯ ॥

## ਅਬ ਕਾਕ ਭਾਖਾ ਸ਼ਗਨ

ਸਫ਼ਰ ਵੇਲੇ ਜਾਨ ਸੰਬੰਧੀ ਸਗਨ ਅਪ ਸ਼ਗਨ ਦਾ ਵਿਚਾਰ

ਮੇਘ ਜੀ ਨੇ ਉਪਰ ਦਸੇ ਹਨ ਹੁਣ ਅਗੋਂ ਕਾਂ ਦੀ ਬੋਲੀ ਸੰਬੰਧੀ ਸ਼ਗਨ ਅਪ ਸ਼ਗਨ ਦਾ ਵਿਚਾਰ ਦਸਨਗੇ।

## ਪੂਰਬ ਦਿਸ਼ਾ ਫਲ

ਚੌਪਈ–ਪੂਰਬ ਪੈਹਲੇ ਪਹਿਰ ਸੁ ਕਾਕ।
ਧਨ ਕੀ ਪ੍ਰਾਪਤ ਤਿਸਕੇ ਵਾਕ।
ਦੂਜਾ ਅਗਨੀ ਤੀਸਰੇ ਭਯਾ।
ਚੌਥੇ ਬਿਤ ਕਹੂੰ ਤੇ ਆਯਾ ॥੧੧੦॥

ਜੇ ਕਾਂ ਤੁਹਾਡੇ ਵਲ ਮੂੰਹ ਕਰਕੇ ਪੂਰਬ ਵਲੋਂ ਬੋਲੇ ਤਾਂ ਕਹਿੰਦਾ ਹੈ ਕਿ ਤੁਹਾਨੂੰ ਧਨ ਪ੍ਰਾਪਤ ਹੋਵੇਗਾ।

ਦੂਜੇ ਪੈਹਰ ਪੂਰਬ ਵਲੋਂ ਤੁਹਾਡੇ ਵਲ ਮੂੰਹ ਕਰਕੇ ਆਵਾਜ਼ ਦੇਵੇ ਤਾਂ ਜਾਨੋ ਕਿ ਤੁਹਾਨੂੰ ਸੁਤ (ਲੜਕੇ) ਸੰਬੰਧੀ ਦੁਖ ਹੋਵੇਗਾ।

ਤੀਜੇ ਪਹਿਰ ਪੂਰਬ ਵਲੋਂ ਤੁਹਾਡੇ ਵਲ ਮੂੰਹ ਕਰਕੇ ਬੋਲੇ ਤਾਂ ਤੁਹਾਨੂੰ ਭਰਾ ਦੀ ਪ੍ਰਾਪਤੀ ਹੋਵੇਗੀ।

ਜੇ ਚੌਥੇ ਪਹਿਰ ਪੂਰਬ ਵਲੋਂ ਤੁਹਾਡੇ ਵਲ ਮੂੰਹ ਕਰਕੇ ਕਾਂ ਆਵਾਜ਼ ਦੇਵੇ ਤਾਂ ਉਹ ਕਹਿੰਦਾ ਹੈ ਤੁਹਾਡੇ ਲਈ ਧਨ ਦੌਲਤ ਕਿਤੋਂ ਆ ਰਹੀ ਹੈ॥ ੧੧੦॥

## ਕਾਂ ਦੇ ਬੋਲਨ ਦਾ ਅਗਨ ਕੋਨ ਫਲ

ਹੁਨ ਕਾਂ ਦੀ ਆਵਾਜ਼ ਅਗਨ ਕੋਨ ਵਲੋਂ ਆਵੇ ਤਿਸ ਦਾ ਫਲ (ਪੂਰਬ ਤੇ ਦਖਨ ਦਿਸ਼ਾ ਦੀ ਵਿਚਲੀ ਨੁਕਰ ਨੂੰ ਅਗਨ ਕੋਨ ਕਹਿੰਦੇ ਹਨ।

ਚੌਪਈ–ਅਗਨਿ ਜਾਮ ਪੈਹਲੇ ਫਲ ਏਹ।

## ਚੌਥੇ ਮਿਤ੍ਰ ਵਛੋੜਾ ਪਾਇ ॥ ੧੧੫ ॥

ਜੇ ਕਾਂ ਤੁਹਾਡੇ ਵਲ ਮੂੰਹ ਕਰਕੇ ਵਾਇਵ ਕੋਨ ਵਲੋਂ ਪੈਹਲੇ ਪੈਹਰ ਬੋਲੇ ਤਾਂ ਉਸ ਭਵਿਖਤ ਦਾ ਇਹ ਫਲ ਜਾਨੋ ਕਿ ਤੁਹਾਡੇ ਕੰਮ ਕਾਰ ਵਿਚ ਧਨ ਵਿਚ ਵਾਧਾ ਹੋਨ ਵਾਲਾ ਹੈ

ਜੇ ਵਾਇਵ ਕੋਨ ਵਲੋ ਕਾਂ ਤੁਹਾਡੇ ਵਲ ਦੂਜੇ ਪੈਹਰ ਕੁਝ ਕਹੇ ਤਾਂ ਜਾਨੋ ਕਿ ਮਿਤ੍ਰ ਦਾ ਮਲਾਪ ਜਲਦੀ ਹੋਵੇਗਾ।

ਜੇ ਵਾਇਵ ਕੋਨ ਵਲੋਂ ਕਾਂ ਤੁਹਾਡੇ ਵਲ ਤੀਜੇ ਪੈਹਲ ਵੇਲੇ ਕੁਝ ਭਾਖੇ ਤਾਂ ਸਮਝੋ ਕਿ ਤੁਹਾਨੂੰ ਧਨ ਦਾ ਲਾਭ ਹੋਨ ਵਾਲਾ ਹੈ।

ਜੇ ਵਾਇਵ ਕੋਨ ਵਲੋਂ ਕਾਂ ਤੁਹਾਡੇ ਵਲ ਮੂੰਹ ਕਰਕੇ ਕੁਝ ਬੋਲੇ ਤਾਂ ਉਸ ਭਵਿਖਤ ਦਾ ਇਹ ਫਲ ਜਾਨਣਾ ਕਿ ਤੁਹਾਡਾ ਕੋਈ ਮਿਤ੍ਰ ਤੁਹਾਥੋਂ ਵਿਛੜਨ ਵਾਲਾ ਹੈ॥ ੧੧੫ ॥

## ਕਾਂ ਦੀ ਬੋਲੀ ਉਤਰ ਦਿਸ਼ਾ ਫਲ

ਚੌਪਈ—ਉਤਰ ਪ੍ਰਿਥਮ ਜਾਮ ਭੈ ਦੇਇ।
ਦੂਜੇ ਲਾਭ ਤ੍ਰਿਆ ਸੁਖ ਤੇਇ।
ਤੀਜੇ ਸੁਖ ਚਤੁਰੇ ਸੁਖ ਵਾਸ।
ਪੈਹਰ ਕਰੇ ਚਾਰੋ ਮੈਂ ਭਾਸ॥ ੧੧੬ ॥

ਮੇਘ ਜੀ ਹੁਨ ਤੁਹਾਨੂੰ ਕਾਂ ਦੀ ਭਾਖਾਂ ਦੇ ਫਲ ਉਤਰ ਦਿਸ਼ਾ ਵਲੋਂ ਬੋਲਨ ਬਾਬਤ ਫਲ ਦਸਦੇ ਹਨ।

ਜੇ ਕੋਈ ਕਾਂ ਤੁਹਾਡੇ ਵਲ ਮੂੰਹ ਕਰਕੇ ਉਤਰ ਦਿਸ਼ਾ ਵਲੋ ਤੁਹਾਨੂੰ ਕੁਝ ਕਹੇ ਅਰ ਉਸ ਵੇਲੇ ਅਜੇ ਪਹਿਲਾ ਪੈਹਰ ਹੀ ਦਿਨ ਦਾ ਹੋਵੇ ਤਾਂ ਜਾਨੋ ਕਿ ਉਹ ਕੇਹ ਰਿਹਾ ਹੈ ਕਿ ਤੁਹਾਨੂੰ ਕਿਸੇ ਪਾਸੇ ਤੋਂ ਕੋਈ ਭੈ ਚਿੰਤਾ ਡਰ ਹੋਨ ਵਾਲਾ ਹੈ।

ਜੇ ਉਤਰ ਦਿਸ਼ਾ ਵਲੋਂ ਕਾਂ ਦੂਜੇ ਪੈਹਰ ਬੋਲੇ ਤਾਂ ਸਮਝੋ ਕਿ ਉਹ ਤੁਹਾਨੂੰ ਕੇਹ ਰਿਹਾ ਕਿ ਤੁਹਾਨੂੰ ਇਸਤ੍ਰੀ ਸੁਖ ਪ੍ਰਾਪਤ ਹੋਣ ਵਾਲਾ ਹੈ।

ਜੇ ਉਤਰ ਵਲੋਂ ਕੋਈ ਕਾਂ ਆਕੇ ਤੁਹਾਡੇ ਮੂੰਹ ਕਰਕੇ ਤੀਜੇ ਜਾਂ ਚੌਥੇ ਪਹਿਰ ਵੇਲੇ ਬੋਲੇ ਤਾਂ ਸਮਝੋ ਕਿ ਉਹ ਕਹਿ ਰਿਹਾ ਹੈ ਕਿ ਤੁਹਾਨੂੰ ਸੁਖ ਵਡਿਆਈ ਪ੍ਰਾਪਤ ਹੋਣ ਵਾਲੀ ਹੈ॥ ੧੧੬ ॥

## ਕਾਂ ਦੀ ਬੋਲੀ ਦਾ ਈਸ਼ਾਨ ਫਲ

(ਪੂਰਬ ਤੇ ਉਤਰ ਦਿਸ਼ਾ ਦੀ ਨੁਕਰ ਨੂੰ ਈਸ਼ਾਨ ਕੋਨ ਕੇਂਹਦੇ ਹਨ)

ਚੌਪਈ—ਪਹਿਲੈ ਬਾਤ ਦੂਰ ਕੀ ਸੁਨੈ॥
ਦੂਜੇ ਮਾਰਗ ਬਿਖਮ ਸੁ ਭਨੈ॥
ਤੀਜੇ ਖੁਸ਼ੀ ਹੋਤ ਨਰ ਨਾਰ॥
ਚੁਉਥੇ ਚਿੰਤ ਈਸਾਨਹ ਧਾਰ॥ ੧੧੭ ॥

ਜੇ ਕਾਂ ਤੁਹਾਡੇ ਵਲ ਮੂੰਹ ਕਰਕੇ ਈਸ਼ਾਨ ਕੋਨ ਵਲੋਂ ਪੇਹਲੇ ਪੈਹਰ ਬੋਲੇ ਤਾਂ ਜਾਨੋ ਕਿ ਤੁਹਾਨੂੰ ਕੋਈ ਖੁਸ਼ ਖਬਰੀ ਦੂਰੋ ਪ੍ਰਾਪਤ ਹੋਵੇਗੀ।

ਜੇ ਕਾਂ ਤੁਹਾਡੇ ਵਲ ਈਸ਼ਾਨ ਕੋਨ ਵਲ ਬੈਠ ਕੇ ਦੂਜੇ ਪੈਹਰ ਦੇ ਵਕਤ ਵਿਚ ਬੋਲੇ ਤਾਂ ਇਸ ਭਵਿਖਤ ਦਾ ਫਲ ਇਹ ਸਮਝੋ ਕਿ ਤੁਸੀਂ ਕਿਸੇ ਔਖੇ ਪੈਂਡੇ ਪੈਨ ਵਾਲੇ ਹੋ ਭਾਵ ਤੁਹਾਨੂੰ ਸਫਰ ਪਵੇਗਾ ਅਰ ਉਸ ਸਫਰ ਵਿਚ ਕੋਈ ਕਲੇਸ਼ ਪਵੇਗਾ।

ਜੇ ਕਾਂ ਤੁਹਾਡੀ ਵਲ ਮੂੰਹ ਕਰਕੇ ਈਸ਼ਾਨ ਕੋਨ ਵਲੋਂ ਤੀਜੇ ਦਿਨੇ ਪੈਹਰ ਦੇ ਸਮੇਂ ਬੋਲੇ ਤਾਂ ਜਾਨੋ ਕਿ ਤੁਹਾਨੂੰ ਕਿਸੇ ਪਾਸੇ ਤੋਂ ਖੁਸ਼ੀ ਪ੍ਰਾਪਤ ਹੋਵੇਗੀ।

ਜੇ ਕਾਂ ਤੁਹਾਡੇ ਵਲ ਮੂੰਹ ਕਰਕੇ ਈਸ਼ਾਨ ਕੋਨ ਵਲੋਂ ਦਿਨ ਦੇ ਚੋਥੇ ਪੇਹਰ ਦੇ ਸਮੇਂ ਬੋਲੇ ਤਾਂ ਜਾਨੋ ਕਿ ਤੁਹਾਨੂੰ ਕੋਈ ਚਿੰਤਾ ਹੋਵੇਗੀ ॥ ੧੧੭ ॥

—o—

## ਅਥ ਜੰਬਕ ਵਾਕ ਫਲ (ਦਿਨੇ ਬੋਲਨੇ ਦਾ ਵਿਚਾਰ)

ਗਿਦੜ ਰਾਤ ਨੂੰ ਹੀ ਬੋਲਦਾ ਹੈ ਜੇ ਦਿਨੇ ਬੋਲੇ ਤਾਂ ਉਸ ਦੀ ਆਵਾਜ਼ ਤੋਂ ਭਵਿਖਤ (ਅਗੇ ਹੋਨ ਵਾਲੇ) ਫਲ ਦਾ ਵਿਚਾਰ ਮੇਘ ਮੁਨੀ ਜੀ ਦਸਦੇ ਹਨ।

ਚੌਪਈ–ਪ੍ਰਥਿਮ ਪਹਿਰ ਪੂਰਬ ਮਹਿ ਜਾਇ।
ਦੂਜੇ ਰੋਗ ਘਣੋ ਉਪਜਾਇ।
ਤੀਜੇ ਬਾਤ ਸੁਣੇ ਸੁਭ ਕਾਨ।
ਚੌਥੇ ਰਾਜਾ ਮਿਲੇ ਮਹਾਨ ॥ ੧੧੮ ॥

ਜੇ ਗਿਦੜ ਦੀ ਆਵਾਜ਼ ਪੈਹਲੇ ਪੈਹਰ ਸੁਨੋ ਤਾਂ ਜਾਨੋ ਕਿ ਪੂਰਬ ਵਲ ਯਾਤ੍ਰਾ ਹੋਵੇਗੀ ਜੇ ਦੂਜੇ ਪੈਹਰ ਗਿਦੜ ਦੀ ਆਵਾਜ਼ ਹੋਵੇ ਤਾਂ ਰੋਗ ਬੀਮਾਰੀ ਪੈਦਾ ਹੋਵੇ ਤੀਜੇ ਪੈਹਰ ਗਿਦੜ ਦੀ ਆਵਾਜ਼ ਹੋਵੇ ਤਾਂ ਕੋਈ ਸ਼ੁਭ ਖਬਰ ਸੁਨੇਗੇ–ਚੋਥੇ ਪਹਿਰ ਜੇ ਗਿਦੜ ਦੀ ਆਵਾਜ਼ ਹੋਵੇ ਤਾਂ ਜਾਨੋ ਕਿ ਰਾਜਾ ਵਲੋਂ ਇਜ਼ਤ ਮਾਨ ਵਡਿਆਈ ਪ੍ਰਾਪਤ ਹੋਵੇਗੀ ॥ ੧੧੮ ॥

## ਅਥ ਜੰਬੁਕ ਵਾਕ ਅਗਨਿ ਕੋਨ ਫਲ

ਚੌਪਈ–ਅਗਨ ਅਗਨ ਭੈ ਪਹਿਲੇ ਜਾਮ।
ਘਣੇ ਦਿਨ ਨ ਹੋਇ ਦੂਜੇ ਕਾਮ।

ਬੈਰੀ ਮਿਲਸਹਿ ਜਾਨੋ ਭੇਹ।
ਦੂਜੈ ਲਛਮੀ ਤੀਜੇ ਕਲਹੈ।
ਬਹੁਤ ਬਦੇਸਹਿ ਚੌਥੇ ਲਹੈ ॥੧੧੧॥

ਜੇ ਕਾਂ ਤੁਹਾਡੇ ਵਲ ਮੂੰਹ ਕਰਕੇ ਅਗਨ ਕੋਨ ਵਲੋਂ ਪੇਹਲੇ ਪੇਹਰ ਬੋਲੇ ਤਾਂ ਸਮਝੋ ਕਿ ਇਹ ਕੇਹ ਰਿਹਾ ਹੈ ਕਿ ਅਜ ਤੁਹਾਡਾ ਵੈਰੀ ਨਾਲ ਮਲਾਪ ਹੋਵੇਗਾ ਇਹ ਭਵਿਖਤ ਜਾਨਣਾ।

ਦੂਜੇ ਪੇਹਰ ਜੇ ਕਾਂ ਤੁਹਾਡੇ ਵਲ ਮੂੰਹ ਕਰਕੇ ਅਗਨ ਕੋਨ ਵਲੋਂ ਬੈਠ ਕੇ ਬੋਲੇ ਤਾਂ ਸਮਝੋ ਕਿ ਤੁਹਾਂਨੂੰ ਦੌਲਤ ਮਿਲਨ ਵਾਲੀ ਹੈ।

ਤੀਜੇ ਪੇਹਰ ਕਾਂ ਤੁਹਾਡੇ ਵਲ ਮੂੰਹ ਕਰਕੇ ਅਗਨ ਕੋਨ ਵਲੋਂ ਬੋਲੇ ਤੇ ਜਾਨੋ ਕਿ ਕਿਸੇ ਨਾਲ ਕਲੇਸ਼ ਹੋਵੇਗਾ।

ਚੌਥੇ ਪੇਹਰ ਜੇ ਕਾਂ ਤੁਹਾਡੀ ਵਲ ਅਗਨ ਕੋਨ ਵਲੋਂ ਬੋਲੇ ਤਾਂ ਜਾਨੋ ਕਿ ਤੁਹਾਨੂੰ ਸਫਰ ਪੈਨ ਵਾਲਾ ਹੈ॥ ੧੧੧॥

## ਕਾਂ ਦੇ ਬੋਲਣ ਦਾ ਦਖਨ ਫਲ

ਚੌਪਈ—ਪ੍ਰਥਿਮ ਪਹਿਰ ਜੋ ਦੱਖਨ ਦਿਸੈ।
ਵਾਂਛਤ ਮਿਤ੍ਰ ਹੀ ਦੂਜੈ ਲਸੈ।
ਤੀਜੇ ਵਿਦਆ ਪਾਵੈ ਸਹੀ।
ਚੌਥੇ ਸੁਖ ਦੀ ਬਾਤੈ ਲਹੀ ॥੧੧੨॥

ਜੇ ਕਾਂ ਤੁਹਾਡੇ ਵਲ ਮੂੰਹ ਕਰਕੇ ਦਖਨ ਦਿਸ਼ਾ ਵਲ ਬੈਠਕੇ ਬੋਲੇ ਅਰ ਉਸ ਵੇਲੇ ਦਿਨ ਦਾ ਪਹਿਲਾ ਜਾਂ ਦੂਜਾ ਪੇਹਰ ਹੋਵੇ ਤਾਂ ਜਾਨੋ ਜਿਸ ਮਿਤ੍ਰ ਦੇ ਮਲਾਪ ਦੀ ਰਾਹ ਰਖਦੇ ਹੋ ਉਹ ਤੁਹਾਨੂੰ ਮਿਲੇਗਾ।

ਜੇ ਕਾਂ ਤੀਜੇ ਪੇਹਰ ਦਖਨ ਵਲੋਂ ਆਵਾਜ਼ ਦੇਵੇ ਤਾਂ ਜਾਨੋ

ਕਿ ਵਿਦਿਆ ਦੀ ਪ੍ਰਾਪਤੀ ਜਾਂ ਇਮਤਹਾਨ ਵਿਚ ਪਾਸ ਹੋਨ ਦੀ ਭਵਿਖਤ ਬੋਲੀ ਬੋਲ ਰਿਹਾ।

ਜੇ ਕਾਂ ਚੌਥੇ ਪੇਹਰ ਵੇਲੇ ਦਖਨ ਵਲੋਂ ਆਵਾਜ਼ ਦੇਵੇ ਤਾਂ ਸਮਝੋ ਕਿ ਤੁਹਾਨੂੰ ਸੁਖ ਇੱਜ਼ਤ ਤਰੱਕੀ ਬਾਬਤ ਭਵਿਖਤ ਬੋਲ ਰਿਹਾ ਹੈ॥ ੧੧੨ ॥

## ਕਾਂ ਦੇ ਬੋਲਨ ਦਾ ਨੈਰਤ ਕੋਨ ਫਲ

ਨੈਰਤ ਕੋਨ (ਦਖਨ ਤੇ ਪਛਮ ਦੀ ਨੁਕਰ ਦਾ ਨਾਮ ਨੈਰਤ ਕੋਨ ਹੈ) ਵਲੋਂ ਕਾ ਦੇ ਬੋਲਨ ਦਾ ਫਲ।

**ਚੌਪਈ–ਨੈਰਤ ਕੋਨ ਆਦਿ ਮਗ ਹੋਇ।**
**ਦੂਜੇ ਯਾਮ ਚੋਰ ਭੈ ਹੋਇ।**
**ਤੀਜੇ ਰੋਗ ਉਪਜਸੀ ਜਾਨ॥**
**ਚੌਥੇ ਮਰਨ ਕਹਯੋ ਸੁਨ ਕਾਨ॥੧੧੩॥**

ਜੇ ਕਾਂ ਪੇਹਲੇ ਪੇਹਰ ਦੇ ਵਕਤ ਨੈਰਤ ਕੋਨ ਵਲ ਬੈਠ ਕੇ ਤੁਹਾਨੂੰ ਬੋਲੇ ਤਾਂ ਉਸ ਦੇ ਭਵਿਖਤ ਦਾ ਫਲ ਇਹ ਜਾਨੋ ਕਿ ਤੁਹਾਨੂੰ ਕੋਈ ਪੈਂਡਾ ਸਫਰ ਪੇਨ ਵਾਲਾ ਹੈ।

ਜੇ ਕਾਂ ਦੂਜੇ ਪੇਹਰ ਦੇ ਵਕਤ ਨੈਰਤ ਕੋਨ ਵਲੋ ਤੁਹਾਡੇ ਵਲ ਮੂੰਹ ਕਰਕੇ ਬੋਲੇ ਤਾਂ ਜਾਨੋ ਕਿ ਕੋਈ ਚੋਰ ਤੁਹਾਨੂੰ ਨੁਕਸਾਨ ਦੇਨ ਵਾਲਾ ਹੈ।

ਜੇ ਕਾਂ ਤੀਜੇ ਪੇਹਰ ਵੇਲੇ ਨੈਰਤ ਕੋਨ ਵਲੋਂ ਬੋਲੇ ਤਾਂ ਜਾਨੋ ਕਿ ਤੁਹਾਡੇ ਸ਼ਰੀਰ ਨੂੰ ਰੋਗ ਗ੍ਰਸਨ ਵਾਲਾ ਹੈ।

ਜੇ ਕਾਂ ਚੌਥੇ ਪੇਹਰ ਵੇਲੇ ਨੈਰਤ ਕੋਨ ਵਲੋਂ ਤੁਹਾਡੇ ਵਲ ਬੋਲੇ ਤਾਂ ਉਸ ਦੇ ਭਵਿਖਤ ਦਾ ਇਹ ਫਲ ਹੋਵੇਗਾ ਕਿ ਤੁਹਾਨੂੰ ਕੋਈ ਮਰਨ ਸਮਾਨ ਰੋਗ ਹੋਨ ਵਾਲਾ ਹੈ॥ ੧੧੩ ॥

## ਕਾਂ ਦੇ ਬੋਲਨ ਦਾ ਪਸਚਮ ਫਲ

ਚੌਪਈ—ਪਸਚਮ ਪਹਿਲੇ ਵਰਖਾ ਭਾਲ।
ਧਨ ਦੂਜੇ ਜਾਮੇ ਮਿਲ ਲਾਲ।
ਤੀਜੇ ਕਲਹਾ ਚੌਥੇ ਚਿੰਤ।
ਪਸਚਮ ਚਾਰੋ ਜਾਮ ਸੁਮਿਤ੍ਰ ॥ ੧੧੪ ॥

ਜੇ ਕਾਂ ਪੇਹਲੇ ਪੇਹਰ ਤੁਹਾਡੇ ਵਲ ਪਛਮ ਦਿਸ਼ਾ ਵਲ ਬੈਠਕੇ ਬੋਲੇ ਤਾਂ ਜਾਨੋ ਕਿ ਵਰਖਾ ਹੋਨ ਵਲੋ ਤੁਹਾਨੂੰ ਕੇਹ ਰਿਹਾ ਹੈ

ਜੇ ਕਾਂ ਦੂਜੇ ਪੇਹਰ ਵੇਲੇ ਪਸਚਮ ਦਿਸ਼ਾ ਵਲੋਂ ਤੁਹਾਡੇ ਵਲ ਮੂੰਹ ਕਰਕੇ ਕੋਈ ਭਵਿਖਤ ਕਹੇ ਤਾਂ ਜਾਨੋ ਕਿ ਉਹ ਧੱਨ ਦੀ ਸੂਚਨਾ ਦੇ ਰਿਹਾ ਹੈ ਕਿ ਤੁਹਾਨੂੰ ਧਨ ਪ੍ਰਾਪਤ ਹੋਨ ਵਾਲਾ ਹੈ।

ਜੇ ਕਾਂ ਪਛਮ ਵਲੋਂ ਤੁਹਾਡੇ ਵਲ ਮੂੰਹ ਕਰਕੇ ਤੀਜੇ ਪਹਿਰ ਬੋਲੇ ਤਾਂ ਜਾਨੋ ਕਿ ਤੁਹਾਨੂੰ ਕਲੇਸ਼ ਹੋਨ ਵਾਲਾ ਹੈ।

ਜੇ ਕਾਂ ਪਛਮ ਵਲੋਂ ਚੋਥੇ ਪੇਹਰ ਬੋਲੇ ਤਾਂ ਜਾਨੋ ਕਿ ਤੁਹਾਨੂੰ ਕਿਸੇ ਕੰਮ ਬਾਬਤ ਕੋਈ ਚਿੰਤਾ ਫਿਕਰ ਹੋਨ ਵਾਲਾ ਹੈ ॥ ੧੧੪ ॥

## ਕਾਂ ਦੇ ਬੋਲਨ ਦਾ ਵਾਇਵ ਫਲ

ਹੁਨ ਕਾਂ ਦੀ ਭਾਖਾ ਦਾ ਵਾਇਵ ਕੋਨ ਫਲ ਦਸਦੇ ਹਨ। (ਪਛਮ ਤੇ ਉਤਰ ਦੀ ਨੁਕਰ ਨੂੰ ਵਾਇਵ ਕੋਨ ਕਹਿੰਦੇ ਹਨ।

ਚੌਪਈ—ਵਾਇਵ ਪਹਿਲੇ ਮਾਯਾ ਕਾਜ।
ਮਿੱਤ੍ਰ ਲਾਭ ਹੈ ਦੂਸਰ ਦਾਜ।
ਤੀਜੈ ਧਨ ਕਾ ਲਾਭ ਕਰਾਇ।

ਤੀਜੇ ਘੋੜਾ ਚੌਪਟ ਆਇ ।
ਚੌਥੇ ਅਸ ਕਾ ਭੈ ਉਪਜਾਇ ॥੧੧੯॥

ਮੇਘ ਜੀ ਕਹਿੰਦੇ ਹਨ ਕਿ ਜੇ ਗਿਦੜ ਦੀ ਆਵਾਜ਼ ਦਿਨ ਵੇਲੇ ਅਗਨ ਕੋਨ ਵਲੋਂ ਸੁਣੇ ਅਰ ਉਸ ਵੇਲੇ ਪੇਹਲਾ ਹੀ ਪੇਹਰ ਹੋਵੇ ਤਾਂ ਜਾਣੋ ਕਿ ਅਗਨੀ ਦੀ ਸੂਚਨਾ ਹੈ।

ਜੇ ਦੂਜੇ ਪੇਹਰ ਅਗਨ ਕੋਨ ਵਲੋਂ ਗਿਦੜ ਬੋਲੇ ਤੁਹਾਡੇ ਕਾਰਜ ਨੂੰ ਸਿਰੇ ਚੜਨ ਲਈ ਅਜੇ ਕਈ ਦਿਨ ਲਗਨਗੇ। ਜੇ ਤੀਜੇ ਪਹਿਰ ਗਿਦੜ ਦੀ ਆਵਾਜ ਅਗਨ ਕੋਨ ਵਲੋਂ ਆਵੇ ਤਾਂ ਤੁਹਾਨੂੰ ਘੋੜੇ ਗਊ ਮੈਂਹ ਚੁਪਾਏ ਦੀ ਪ੍ਰਾਪਤੀ ਹੋਵੇਗੀ। ਜੇ ਚੌਥੇ ਪੇਹਰ ਅਗਨ ਕੋਨ ਵਲੋਂ ਗਿਦੜ ਦੀ ਆਵਾਜ਼ ਸੁਣੇ ਤਾਂ ਤੁਹਾਡੇ ਘੋੜੇ ਜਾਂ ਸਵਾਰੀ ਆਦਿ ਵਲੋਂ ਵਲੋਂ ਹਾਨੀ ਭੈ ਹੋਵੇ॥ ੧੧੯ ॥

## ਅਬ ਜੰਬਕ ਵਾਕ ਦਖਨ ਫਲ

ਚੌਪਈ—ਪ੍ਰਥਮ ਜਾਮ ਦਖਨ ਭਇ ਪਾਇ।
ਦੂਜੇ ਧਨ ਤੀਜੇ ਭੈ ਵਾਇ।
ਚੌਥੇ ਹੋਵੈ ਧਨ ਕੀ ਹਾਨ।
ਚਾਰ ਜਾਮ ਦਖਨ ਫਲ ਜਾਨ ॥੧੨੦॥

ਜੇ ਦਖਨ ਵਲੋਂ ਪਹਿਲੇ ਪਹਿਰ ਦਿਨ ਵੇਲੇ ਗਿਦੜ ਦੀ ਆਵਾਜ ਸੁਣੇ ਤਾਂ ਜਾਣੋ ਕਿ ਇਹ ਤੁਹਾਨੂੰ ਦੁਖ ਭੈ ਦੀ ਭਵਿਖਤ (ਹੋਣ ਵਾਲਾ) ਦਸਦਾ ਹੈ। ਜੇ ਦਖਨ ਵਲੋਂ ਦੂਜੇ ਜਾਂ ਤੀਜੇ ਪਹਿਰੇ ਗਿਦੜ ਦੀ ਆਵਾਜ ਸੁਣੇ ਤਾਂ ਇਸ ਭਵਿਖਤ ਦਾ ਫਲ ਤੁਹਾਨੂੰ ਧਨ ਪ੍ਰਾਪਤੀ ਹੋਵੇਗੀ। ਜੇ ਚੌਥੇ ਪੇਹਰ ਵੇਲੇ ਦਖਨ ਦਿਸ਼ਟ

ਵਲੋਂ ਗਿਦੜ ਦੀ ਆਵਾਜ ਆਵੇ ਤਾਂ ਤੁਹਾਨੂੰ ਧਨ ਦੀ ਹਾਨੀ ਹੋਵੇਗੀ ।

---

## ਅਬ ਜੰਬਕ ਵਾਕ ਨੈਰਤ ਕੋਨ ਫਲ

ਚੌਪਈ—ਨੈਰਤ ਕਾਜ ਪ੍ਰਥਮ ਨਹੀ ਸਰੇ ।
ਦੂਜੇ ਲਾਭ ਸੁ ਧਨ ਕਾ ਕਰੇ ।
ਤੀਜੇ ਰਾਜਾ ਕੇ ਸਨ ਮਾਨ ।
ਚੌਥੇ ਕਾਮ ਭੋਗ ਸਨਮਾਨ ॥੧੨੧॥

ਜੇ ਦਖਨ ਪਛਮ ਦੀ ਨੁਕਰ (ਨੈਰਤ ਕੋਨ) ਵਲੋਂ ਪਹਿਲੇ ਪਹਿਰ ਗਿਦੜ ਦੀ ਆਵਾਜ ਹੋਵੇ ਤਾਂ ਤੁਹਾਡਾ ਅਟਕਿਆ ਕਾਰਜ ਅਜੇ ਸਿਰੇ ਨਹੀਂ ਚੜ੍ਹੇਗਾ, ਜੇ ਦੂਜੇ ਪਹਿਰ ਨੈਰਤ ਕੋਨ ਵਲੋਂ ਗਿਦੜ ਦੀ ਆਵਾਜ ਆਵੇ ਤਾਂ ਕਿਤੇ ਧਨ ਦਾ ਲਾਭ ਤੁਹਾਨੂੰ ਹੋਵੇਗਾ। ਜੇ ਤੀਜੇ ਪਹਿਰ ਨੈਰਤ ਵਲੋਂ ਗਿਦੜ ਬੋਲੇ ਤਾਂ ਹਕੂਮਤ ਵਲੋਂ ਤੁਹਾਡੀ ਇਜਤ ਮਾਨ ਵਡਿਆਈ ਹੋਵੇ ਕੋਈ ਮੁਕਦਮਾ ਦਰਖਾਸਤ ਹੋਵੇ ਤਾਂ ਮਨਜ਼ੂਰ ਹੋਵੇ। ਮੁਕਦਮੇ ਵਿਚ ਤੁਹਾਡੀ ਫਤਹ ਹੋਵੇ ਜੇ ਚੌਥੇ ਪਹਿਰ ਨੈਰਤ ਵਲੋਂ ਗਿਦੜ ਦੀ ਆਵਾਜ ਸੁਣੇ ਤਾਂ ਤਿਸ ਦਾ ਫਲ ਕਾਮ ਭੋਗ ਸੁਖ ਆਦਿ ਦੀ ਪ੍ਰਾਪਤੀ ਤੁਹਾਨੂੰ ਹੋਵੇਗੀ ॥ ੧੨੧ ॥

## ਅਬ ਜੰਬਕ ਵਾਕ ਪਛਮ ਦਿਸਾ ਫਲ

ਚੌਪਈ—ਗ੍ਰਾਮ ਜਲਾਵੇ ਪਹਿਲੇ ਜਾਮ ।
ਦੂਜੇ ਚੋਰ ਤਨਾ ਭਯਾ ਸਾਮ ।

## ਤੀਜੇ ਧਨ ਚੌਥੇ ਮਨ ਖੁਸ਼ੀ।
## ਪਸਚਮ ਚਾਰ ਯਾਮ ਫਲ ਹੁਸੀ।੧੨੨।

ਜੇ ਜੰਬਕ ਗਿਦੜ ਦਿਨ ਦੇ ਪਹਿਲੇ ਪਹਿਰ ਪਛਮ ਵਲੋਂ ਆਵਾਜ ਦੇਵੇ ਜਾਂ ਜਾਨੋ ਇਸ ਪਿੰਡ ਸ਼ਹਿਰ ਵਿਚ ਅਗ ਲਗੇਗੀ, ਜੇ ਦੂਜੇ ਪਹਿਰ ਆਵਾਜ਼ ਦੇਵੇ ਤਾਂ ਚੋਰ ਆਦਿ ਵਲੋਂ ਹਾਨੀ ਪਹੁੰਚੇ ਅਜੇ ਤੀਜੇ ਪਹਰ ਗਿਦੜ ਪਛਮ ਵਲੋਂ ਆਵਾਜ ਦੇਵੇ ਤਾਂ ਤੁਹਾਨੂੰ ਧਨ ਦੀ ਪ੍ਰਾਪਤ ਹੋਵੇ ਖੁਸ਼ੀ ਹੋਵੇ। ਜੇ ਚੌਥੇ ਪਹਿਰ ਵੇਲੇ ਦਿਨ ਦੇ ਗਿਦੜ ਪਛਮ ਵਲੋਂ ਬੋਲੇ ਤਾਂ ਤੁਹਾਨੂੰ ਮਨ ਦੀ ਮੁਰਾਦ ਪੂਰੀ ਹੋਵੇ ਅਰ ਖੁਸ਼ੀ ਪ੍ਰਾਪਤ ਹੋਵੇ॥ ੧੨੨॥

## ਅਬ ਜੰਬਕ ਵਾਕ ਵਾਇਵ ਕੋਨ ਫਨ

ਚੌਪਈ—ਕਾਰਜ ਬਿਨਸੇ ਪੈਹਲੇ ਜਾਮ।
ਦੂਜੇ ਅਗਨ ਜਲਾਵੇ ਗਾਮ।
ਤੀਜੇ ਦੁਖ ਚੌਥੇ ਜੁ ਕਲੇਸ।
ਵਾਇਵ ਫਲ ਮੈ ਭਾਖੇ ਏਸ॥੧੨੩॥

ਜੇ ਗਿਦੜ ਦਿਨ ਦੇ ਵਕਤ ਪੈਹਲੇ ਪੈਹਰ ਵੇਲੇ ਵਾਇਵ ਕੋਨ (ਪਛਮ ਤੇ ਉਤਰ ਦੀ ਨੁਕਰ) ਵਲੋਂ ਆਵਾਜ਼ ਦੇਵੇ ਤਾਂ ਤੁਹਾਡਾ ਕੰਮ ਨਾ ਸਿਰੇ ਚੜ੍ਹ ਅਰ ਹਾਨੀ ਹੋਵੇ ਜੇ ਦੂਜੇ ਪੈਹਰ ਵੇਲੇ ਗਿਦੜ ਵਾਇਵ ਦਿਸ਼ਾ ਵਲੋਂ ਬੋਲੇ ਤਾਂ ਜਾਨੋ ਕਿ ਅਗਨੀ ਨਾਲ ਪਿੰਡ ਨੁਕਸਾਨ ਪਹੁੰਚੇ। ਤੀਜੇ ਪੈਹਰ ਜੇ ਗਿਦੜ ਦੀ ਆਵਾਜ਼ ਵਾਇਵ ਕੋਨ ਵਲੋਂ ਬੋਲੇ ਤਾਂ ਦੁਖ ਤਕਲੀਫ ਦੀ ਸੂਚਨਾ ਦੇਂਦਾ ਹੈ। ਜੇ ਚੌਥੇ ਪੈਹਰ ਗਿਦੜ ਵਾਇਵ ਦਿਸ਼ਾ ਵਲੋਂ ਬੋਲੇ ਤਾਂ ਜਾਨੋ ਕਿ ਤੁਹਾਨੂੰ ਕਲੇਸ਼

(ਝਗੜਾ) ਹੋਵੇਗਾ ॥ ੧੨੩ ॥

## ਅਥ ਜੰਬਕ ਵਾਕ ਉਤਰ ਦਿਸ਼ਾ ਫਲ

ਚੌਪਈ--ਪ੍ਰਿਥਮ ਰੋਗ ਦੂਐ ਪੁਤ੍ਰਹ ਪੀਰ।
ਤੀਜੇ ਮੈ ਦੁਖ ਭੁਖੇ ਬੀਰ।
ਚੌਥੇ ਜਾਮ ਗਊ ਘਰ ਆਇ।
ਉਤਰ ਜਾਮ ਚਤੁਰ ਫਲ ਪਾਇ ॥੧੨੪॥

ਜੇ ਗਿਦੜ ਦੀ ਆਵਾਜ਼ ਪੇਹਲੇ ਪੇਹਰ ਵੇਲੇ ਉਤਰ ਦਿਸ਼ਾ ਵਲੋਂ ਸੁਨੋ ਤਾਂ ਕੋਈ ਦੁਖ ਤਕਲੀਫ ਬੀਮਾਰੀ ਦੀ ਸੂਚਨਾ ਹੈ। ਜੇ ਗਿਦੜ ਦੀ ਆਵਾਜ਼ ਦੂਜੇ ਪਹਿਰ ਵੇਲੇ ਉਤਰ ਦਿਸ਼ਾ ਵਲੋਂ ਸੁਨੋ ਤਾਂ ਤੁਹਾਡੇ ਪੁਤਰ ਨੂੰ ਦੁਖ ਤਕਲੀਫ ਪੀੜਾ ਆਦਿ ਹੋਵੇਗੀ। ਜੇ ਗਿਦੜ ਦੀ ਆਵਾਜ਼ ਤੀਜੇ ਪੇਹਰ ਵੇਲੇ ਉਤਰ ਦਿਸ਼ਾ ਵਲੋਂ ਸੁਨੋ ਤਾਂ ਤੁਹਾਨੂੰ ਭੁਖ ਤੇ ਦੁਖ ਕਰਕੇ ਕਲੇਸ਼ ਹੋਵੇਗਾ। ਜੇ ਗਿਦੜ ਦੀ ਆਵਾਜ਼ ਚੌਥੇ ਪੈਹਰ ਵੇਲੇ ਉਤਰ ਵਲੋਂ ਆਵੇ ਤਾਂ ਤੁਹਾਨੂੰ ਗਊ ਮੈਂਹ ਆਦਿ ਦਾ ਲਾਭ (ਪ੍ਰਾਪਤੀ) ਹੋਵੇ॥ ੧੨੪ ॥

## ਅਥ ਜੰਬਕ ਵਾਕ ਈਸ਼ਾਨ ਦਿਸ਼ਾ ਫਲ

ਚੌਪਈ– ਪ੍ਰਿਥਮ ਜਾਮ ਧਨ ਲਾਭ ਕਰਾਇ।
ਦੂਜੇ ਅਗਨਿ ਤਨੌ ਭੈ ਛਾਇ।
ਤੀਜੇ ਰਾਜਾ ਕਾ ਭੈ ਪਾਇ।
ਚੌਥੇ ਠਾਕੁਰ ਮਿਲਸੀ ਆਇ ॥੧੨੫॥

ਜੇ ਈਸ਼ਾਨ ਦਸ਼ਾ (ਉਤਰ ਤੇ ਪੂਰਬ ਦੀ ਨੁਕਰ) ਵਲੋਂ ਪੇਹਲੇ

ਪੈਹਰ ਗਿਦੜ ਦੀ ਆਵਾਜ ਆਵੇ ਤਾਂ ਤੁਹਾਨੂੰ ਧਨ ਆਦਿ ਦਾ ਲਾਭ ਹੋਵੇ ਜੇ ਦੂਜੇ ਪੈਹਰ ਈਸ਼ਾਨ ਵਲੋਂ ਗਿਦੜ ਦੀ ਆਵਾਜ਼ ਸੁਨੋ ਤਾਂ ਅਗਨੀ ਦਾ ਭੈ ਹੋਵੇ ਅਰ ਸਰੀਰ ਦੁਖੀ ਹੋਵੇ ਜੇ ਤੀਜੇ ਪੈਹਰ ਈਸ਼ਾਨ ਵਲੋਂ ਗਿਦੜ ਦੀ ਆਵਾਜ ਸੁਣੋ ਤਾਂ ਰਾਜ਼ਾ ਵਲੋਂ ਭੈ ਪ੍ਰਾਪਤ ਹੋਵੇ।

ਅਰ ਜੇ ਚੌਥੇ ਪਹਿਰ ਈਸ਼ਾਨ ਵਲੋਂ ਗਿਦੜ ਦੀ ਆਵਾਜ ਆਵੇ ਤਾਂ ਤੁਹਾਡੀ ਮੁਲਾਕਾਤ ਕਿਸੇ ਰਾਜੇ ਜਾਂ ਅਫਸਰ ਨਾਲ ਹੋਵੇ ਅਰ ਲਾਭ ਹੋਵੇ ॥ ੧੨੫ ॥

ਚੌਪਈ—ਦਿਵਸ ਜਾਮ ਚਾਰੋ ਫਲ ਕਹੇ।
ਬਾਇਸ ਜੰਬਕ ਦੋਨੋ ਲਹੇ।
ਚਾਰ ਪਹਿਰ ਇਹ ਕਹੇ ਈਸਾਨ।
ਆਠੋ ਦਿਸ ਕੇ ਫਲ ਜੁ ਬਖਾਨ॥੧੨੬॥
ਦਿਸ ਦਿਸ ਮਹਿ ਲਖ ਚਾਰੋ ਜਾਮ।
ਜੰਬਕ ਕਾਗਹਰ ਫਲ ਅਭਿਰਾਮ।
ਕਹੀ ਡੱਕ ਜੋ ਸਾਚੀ ਬਾਨਿ।
ਕਹਤ ਮੇਘ ਇਹ ਇਸ ਮਹਿ ਆਨ।੧੨੭।

ਮੇਘ ਜੀ ਕਹਿੰਦੇ ਹਨ ਮੈਂ ਕਾਂ ਤੇ ਗਿਦੜ ਦੀ ਆਵਾਜ ਦੀ ਫਲ ਦਿਸਾ ਦਿਸਾ ਤੇ ਚਾਰੇ ਪਹਿਰਾਂ ਦੇ ਵਖੋ ਵਖ ਫਲ ਜੈਸੇ ਡੱਕ ਰਿਸ਼ੀ ਜੀ ਨੇ ਵਰਨਣ ਕੀਤੇ ਹਨ ਮੈਂ ਲਿਖ ਦਿਤੇ ਹਨ ਇਹ ਡੱਕ ਰਿਸ਼ੀ ਦੀ ਬਾਣੀ ਸੱਚੀ ਜਾਨੋ ॥ ੧੨੭ ॥

## ਅਬ ਸ਼ਿਵਾ ਵਾਕ (ਗਿਦੜੀ) ਪ੍ਰਥਮ ਪਹਿਰ ਫਲ

ਹੁਨ ਮੇਘ ਮੁਨੀ ਜੀ ਸ਼ਿਵਾ (ਗਿਦੜੀ ਆਵਾਜ) ਦਾ ਫਲ

ਕਹਿੰਦੇ ਹਨ।

ਪਰਿਹਾ—ਪੂਰਬ ਪਹਿਲੇ ਪਹਿਰ ਸ਼ਿਵਾ ਜੋ ਬੋਲ ਹੈ।
ਮਰਣ ਦਿਵਸ ਮਹਿ ਏਕ ਦੋਇ ਨਰ ਸੋ ਲਹੈ।
ਅਗਨੇ ਨਰ ਦੁਖ ਪਾਇ ਦਿਵਸ ਜੁ ਤੀਨ ਮੈ।
ਦੱਖਨ ਗ੍ਰਾਮੈ ਬਯਾਧ ਚੋਰਵਾ ਲੀਨ ਮੈ ॥੧੨੮॥
ਨੈਰਤ ਗ੍ਰਾਮੇ ਗੁਲਫ ਦਿਵਸ ਜੋ ਚਾਰ ਮੈਂ।
ਪਛਮ ਭੈ ਹੁਇ ਕੂਠ ਦਿਵਸ ਪਚਕਾਰ ਮੈਂ।
ਬਾਇਬ ਮਿਲੈ ਸੁ ਮਿੱਤ੍ਰ ਉਤਰ ਧਨਹੀ ਮਿਲੇ।
ਈਸਾਨੈ ਧਨ ਆਇ ਦਿਵਸ ਨੌ ਹੀ ਭਲੈ ॥੧੨੯॥

ਮੇਘ ਜੀ ਕਹਿੰਦੇ ਹਨ ਜੇ ਸ਼ਿਵਾ (ਗਿਦੜੀ) ਪਹਿਲੇ ਪਹਿਰ ਪੂਰਬ ਵਲੋ ਬੋਲੇ ਤਾਂ ਜਾਨੋ ਕਿ ਉਹ ਕਹਿੰਦੀ ਹੈ ਕਿ ਤੁਹਾਨੂੰ ਮਰਨ ਸਮਾਨ ਦੁਖ ਇਕ ਦੋ ਦਿਨਾਂ ਵਿਚ ਹੋਵੇਗਾ ਅਤੇ ਜੇ ਅਗਨੀ ਕੋਨ ਵਲੋਂ ਸ਼ਿਵਾ ਦੀ ਆਵਾਜ ਹੋਵੇ ਤਾਂ ਜਾਨੋ ਇਹ ਦੁਖ ਤਿਨਾਂ ਦਿਨਾਂ ਪਿਛੋਂ ਤੁਹਾਨੂੰ ਪਵੇਗਾ। ਜੇ ਪਹਿਲੇ ਪਹਿਰ ਦਖਨ ਦਿਸ਼ਾ ਵਲੋਂ ਬੋਲੇ ਤਾਂ ਤੁਹਾਡੇ ਪਿੰਡ ਵਿਚ ਬੀਮਾਰੀ ਜਾਂ ਰੌਲੇ ਗੌਲੇ (ਫਸਾਦ) ਦਾ ਭੈ ਹੋਵੇਗਾ। ਜੇ ਸ਼ਿਵਾ ਨੈਰਤ ਕੋਨ ਵਲੋਂ ਬੋਲੇ ਤਾਂ ਜਾਨੋ ਕਿ ਪਿੰਡ ਵਿਚ ਛਿਨ ਤਕ ਕੋਈ ਦੁਖ ਭੈ ਹੋਵੇਗਾ।

ਜੇ ਪਛਮ ਵਲੋਂ ਪਹਿਲੇ ਪਹਿਰ ਸ਼ਿਵਾ ਬੋਲੇ ਤਾਂ ਜਾਨੋ ਪੰਜਾਂ ਦਿਨਾਂ ਹੀ ਤੁਹਾਨੂੰ ਜਾਂ ਪਿੰਡ ਵਿਚ ਕੋਈ ਬਿਪਤਾ ਪਵੇਗੀ ਜੇ ਵਾਇਵ ਦਿਸ਼ਾ ਵਲੋਂ ਸ਼ਿਵਾ ਬੋਲੇ ਤਾਂ ਤੁਹਾਨੂੰ ਮਿਤ੍ਰ ਪ੍ਰਾਪਤ ਹੋਵੇ ਜੇ ਉਤ੍ਰ ਵਲੋਂ ਬੋਲੇ ਤਾਂ ਤੁਹਾਨੂੰ ਧਨ ਪ੍ਰਾਪਤ ਹੋਵੇਗਾ। ਜੇ ਸ਼ਿਵਾ

ਗਿਦੜੀ ਪਹਿਲੇ ਪਹਿਰ ਈਸਾਨ ਦਸ਼ਾ ਵਲੋਂ ਆਵਾਜ ਦੇਵੇ ਤਾਂ ਨਵਾਂ ਦਿਨਾਂ ਵਿਚ ਤੁਹਾਨੂੰ ਧਨ ਦੀ ਪ੍ਰਾਪਤੀ ਹੋਵੇਗੀ ॥ ੧੨੯ ॥

## ਅਥ ਸ਼ਿਵਾ (ਗਿਦੜ) ਵਾਕ ਦੁਤੀਯਾ ਪੈਹਰ ਫਲ

ਚੌਪਈ—ਦੂਜੇ ਬੋਲੇ ਯਾਮ ਪੂਰਬੇ ਸੁਖ ਕਰੇ ।
ਅਗਨਿ ਅਗਨਿ ਜੋ ਦਾਹ ਦੂਸਰੇ ਦਿਨ ਧਰੇ ॥
ਦਖਣ ਦਿਨ ਭੈ ਹੁਇ ਤੀਨ ਦਿਨ ਜਾਨੀਏ ।
ਨੈਰਤ ਚੋਰੀ ਹੋਇ ਦਿਵਸ ਦੋ ਮਾਨੀਏ ੧੩੦॥
ਪਸਚਮ ਧਨ ਦਿਨ ਪਾਂਚ ਬਾਇਬੇ ਤਪ ਚੜੇ ।
ਉਤਰ ਬੋਲੈ ਤ੍ਰਾਸ ਦਿਵਸ ਬੀਸੈ ਪੜੇ ।
ਈਸਾਨੈ ਹੋਇ ਸੁਕਾਲ ਦਿਵਸ ਜੋ ਆਠਹੀ ।
ਅਥਵਾ ਵਰਖਾ ਹੋਇ ਸਹੀ ਸੰਸਾ ਨਹੀ ।੧੩੧।

ਜੇ ਦੂਜੇ ਪੈਹਰ ਸ਼ਿਵਾ ਪੂਰਬ ਵਲੋਂ ਬੋਲੇ ਤਾਂ ਤੁਹਾਨੂੰ ਸੁਖ ਦੀ ਸੂਚਨਾ ਦੇਂਦੀ ਹੈ ਕਿ ਦੁਖ ਤੁਹਾਡੇ ਦੂਰ ਹੋ ਗਏ ਸਮਝੋ ।

ਜੇ ਦੂਜੇ ਪੈਹਰ ਅਗਨਿ ਕੋਨ ਵਲੋਂ ਸ਼ਿਵਾ ਬੋਲੇ ਤਾਂ ਸਮਝੋ ਕਿ ਤੁਹਾਡਾ ਨੁਕਸਾਨ ਦੋ ਦਿਨਾਂ ਦੇ ਅੰਦਰ ਅੰਦਰ ਅਗਨੀ ਦੇ ਕਾਰਨ ਹੋਵੇਗਾ ।

ਜੇ ਦੂਸਰੇ ਪੈਹਰ ਦਖਨ ਦਿਸ਼ਾ ਵਲੋਂ ਸ਼ਿਵਾ ਬੋਲੇ ਤਾਂ ਜਾਨੋ ਕਿ ਅਗਨੀ ਦਵਾਰਾ ਤਿਨ ਦਿਨ ਤਕ ਹਾਨੀ ਹੋਵੇਗੀ ।

ਜੇ ਦੂਸਰੇ ਪੈਹਰ ਨੈਰਤ ਦਿਸ਼ਾ ਵਲੋਂ ਸ਼ਿਵਾ ਬੋਲੇ ਤਾਂ ਜਾਨੋ ਕਿ ਚਹੁੰ ਦਿਨਾਂ ਦੇ ਅੰਦਰ ਅੰਦਰ ਤੁਹਾਨੂੰ ਚੋਰੀ ਦਵਾਰਾ ਨੁਕਸਾਨ

ਹੋਵੇਗਾ।

ਜੇ ਦੂਸਰੇ ਪੈਹਰ ਪਛਮ ਵਲੋਂ ਸ਼ਿਵਾ ਬੋਲੇ ਤਾਂ ਤੁਹਾਨੂੰ ਪੰਜਾਂ ਦਿਨਾਂ ਤਕ ਕਿਤੋਂ ਧਨ ਪ੍ਰਾਪਤ ਹੋਣ ਵਾਲਾ ਹੈ।

ਜੇ ਦੂਜੇ ਪੈਹਰ ਵਾਇਬ ਦਿਸ਼ਾ ਵਲੋਂ ਸ਼ਿਵਾ ਬੋਲੇ ਤਾਂ ਜਾਨੋ ਕਿ ਤੁਹਾਨੂੰ ਪੰਜਾਂ ਦਿਨਾਂ ਦੇ ਅੰਦਰੇ ਤਾਪ ਚੜ੍ਹਨ ਵਾਲਾ ਹੈ।

ਜੇ ਦੂਜੇ ਪੈਹਰ ਉਤਰ ਵਲੋਂ ਸ਼ਿਵਾ ਦੀ ਆਵਾਜ਼ ਸੁਨੇ ਤਾਂ ਜਾਨੇ ਕਿ ਸ਼ਿਵਾ ਭਵਿਖਤ ਬਚਨ ਕਰਦੀ ਹੈ ਬੀਸ ਦਿਨਾਂ ਦੇ ਅੰਦਰ ਅੰਦਰ ਤੁਹਾਨੂੰ ਅਫਸੋਸ ਡਰ ਫਿਕਰ ਚਿੰਤਾ ਲਗੇਗੀ।

ਜੇ ਸ਼ਿਵਾ ਦੂਜੇ ਪੈਹਰ ਈਸ਼ਾਨ ਵਲੋਂ ਬੋਲੇ ਤਾਂ ਜਾਨੋ ਕਿ ਅਠਾਂ ਦਿਨਾਂ ਦੇ ਅੰਦਰ ਅੰਦਰ ਦੇਸ਼ ਵਿਚ ਸੁਕਾਲ (ਮੰਦਾ) ਹੋ ਜਾਵੇਗਾ ਜਾਂ ਵਰਖਾ ਹੋ ਜਾਵੇਗੀ ॥ ੧੩੧ ॥

—o—

ਅਬ ਸ਼ਿਵਾ (ਗਿਦੜੀ) ਵਾਕ ਤ੍ਰਿਤੀਯਾ ਯਾਮ ਫਲ
ਪਰਿਹਾ ॥ਪੂਰਬ ਪਹਿਲੇ ਯਾਮ ਨਗਰ ਭੈ ਸਤ ਦਿਨੈ।
ਅਗਨਿ ਕੋਨ ਮਾਹ ਸੂਖ ਸ਼ਿਵਾ ਬੋਲੈ ਦਿਨੈ।
ਦੱਖਣ ਭੈ ਦਿਨ ਤੀਨ ਮਾਹਿ ਪੁਰ ਹੋਇ ਹੈ।
ਨੈਰਤ ਮੀਠਾ ਅੰਨ ਮਿੱਤ੍ਰ ਮਿਲ ਕੋਇ ਹੈ।੧੩੨।
ਪਸਚਮ ਸੁਖ ਵਾਇਬੇ ਕਿਸ਼ੀ ਨਹ ਚਿੰਤ ਹੀ।
ਉਤਰ ਮੈ ਸੁਖ ਜਾਨ ਈਸਾਨਹ ਸ਼ਾਂਤ ਹੀ।
ਤੀਜੋ ਪਹਿਰ ਵਿਚਾਰ ਕਹਯੋ ਫਲ ਏਸ ਹੀ।
ਡਕ ਬਚਨ ਜੋ ਕਹੇ ਸੁ ਝੂਠੇ ਏਹ ਨਹੀ ॥ ੧੩੩ ॥

ਜੇ ਤੀਜੇ ਪਹਿਰ ਵੇਲੇ ਸ਼ਿਵਾ ਪੂਰਬ ਵਲੋਂ ਭਵਿਖਤ ਬੋਲੇ ਤਾਂ ਜਾਣੋ ਕਿ ਸਤਾਂ ਦਿਨਾਂ ਦੇ ਅੰਦਰ ਇਸ ਨਗਰ ਵਾਸੀਆਂ ਵਿਚ ਭੈ ਦੁਖ ਚਿੰਤਾ ਪੈਦਾ ਹੋਵੇਗੀ।

ਜੇ ਤੀਜੇ ਪਹਿਰ ਅਗਨੀ ਕੋਨ ਵਲੋਂ ਸ਼ਿਵਾ ਵਾਕ ਕਹੇ ਤਾਂ ਸੁਖ ਸ਼ਾਂਤੀ ਆਦਿ ਦੀ ਪ੍ਰਾਪਤੀ ਕਰੇ।

ਜੇ ਤੀਜੇ ਪਹਿਰ ਦਖਨ ਵਲੋਂ ਸ਼ਿਵਾ ਬੋਲੇ ਤਾਂ ਉਹ ਕਹਿੰਦੀ ਹੈ ਕਿ ਇਸ ਸ਼ਹਿਰ ਵਿਚ ਤਿਨਾਂ ਦਿਨਾਂ ਦੇ ਅੰਦਰ ਅੰਦਰ ਦੁਖ ਤਕਲੀਫ ਚਿੰਤਾ ਅਸ਼ਾਂਤੀ ਪੈਦਾ ਹੋਵੇਗੀ।

ਜੇ ਤੀਜੇ ਪਹਿਰ ਨੈਰਤ ਵਲੋਂ ਸ਼ਿਵਾ ਬੋਲੇ ਤਾਂ ਤੁਹਾਨੂੰ ਮਿਤ੍ਰ ਦਾ ਮਲਾਪ ਹੋਵੇ ਮਿਠੇ ਪਦਾਰਥ ਮਿਲਨਗੇ ॥ ੧੩੨ ॥

ਜੇ ਪਛਮ ਵਲੋਂ ਸ਼ਿਵਾ ਬੋਲੇ ਸੁਖ ਸ਼ਾਂਤੀ ਦਾ ਸਨੇਹਾ ਦੇਂਦੀ ਹੈ ਜੇ ਵਾਇਬ ਕੋਨ ਵਲੋਂ (ਤੀਜੇ ਪਹਿਰ ਵੇਲੇ) ਸ਼ਿਵਾ ਬੋਲੇ ਤਾਂ ਕਹਿੰਦੀ ਹੈ ਕਿ ਚਿੰਤਾ ਫਿਕਰ ਨਾਂ ਕਰੋ ਜਲਦੀ ਸੁਖ ਪ੍ਰਾਪਤ ਹੋਵੇਗਾ।

ਜੇ ਸ਼ਿਵਾ ਦਿਨ ਦੇ ਤੀਜੇ ਪਹਿਰ ਵੇਲੇ ਉਤਰ ਵਲੋਂ ਬੋਲੇ ਤਾਂ ਜਾਣੋ ਕਿ ਸੁਖ ਸ਼ਾਂਤੀ ਪ੍ਰਾਪਤ ਹੋਣ ਵਾਲੀ ਹੈ।

ਜੇ ਸ਼ਿਵਾ ਦਿਨ ਵੇਲੇ ਤੀਜੇ ਪਹਿਰ ਈਸ਼ਾਨ ਕੋਨ ਵਲੋਂ ਬੋਲੇ ਤਾਂ ਭਵਿਖਤ ਦਾ ਸਨੇਹਾ ਦੇਂਦੀ ਹੈ ਕਿ ਜਲਦੀ ਹੀ ਸ਼ਾਂਤੀ ਸੁਖ ਦੀ ਪ੍ਰਾਪਤੀ ਹੋਵੇਗੀ। ਪ੍ਰਾਪਤ ਹੋਵੇਗੀ। ੬ ਸਤਾਂ ਦਿਨਾਂ ਵਿਚ

ਮੇਘ ਜੀ ਕਹਿੰਦੇ ਹਨ ਇਹ ਤੀਜੇ ਪਹਿਰ ਦੇ ਸਿਵਾ ਦੇ ਬਚਨ ਦਾ ਫਲ ਹੈ ਜੋ ਡੱਕ ਰਿਖੀ ਜੀ ਨੇ ਬਚਨਾਂ ਅਨੁਸਾਰ ਸਮਝਣਾਂ ॥ ੧੩੩ ॥ ਲਿਖਿਆ ਹੈ ਇਨਾਂ ਬਚਨਾਂ ਨੂੰ ਝੂਠ ਨਹੀਂ

## ਅਥ ਸ਼ਿਵਾ ਵਾਕ ਚੌਥੇ ਯਾਮ ਫਲ

ਭੋਜਨ ਮੀਠਾ ਮਿਲੇ ਪੂਰਬੇ ਦਿਨ ਇਕੈ ॥
ਅਗਨੇ ਸੂਖ ਪਛਾਨ ਸ਼ਿਵਾ ਜੋ ਦਿਨ ਬਕੈ ॥

ਦਖਨ ਭੈ ਹੋਇ ਚੋਰ ਨੈਰਤ ਧਨ ਲਭੈ ॥
ਪੱਛਮ ਮਿਲਹੈ ਮੀਤ ਬਾਇਬੈ ਸੁਖ ਸ਼ੁਭੈ ॥੧੩੪॥
ਉੱਤਰ ਮੰਦੀ ਵਾਚ ਦਿਵਸ ਮੇ ਸਾਤਮੈ ॥
ਸੋਈ ਫਲ ਈਸਾਨ ਜਾਨੀਓ ਆਤਮੈ ॥
ਚਾਰ ਯਾਮ ਕੀ ਬਾਤ ਕਹੀ ਸੁਨ ਲੀਜੀਓ ॥
ਦਿਨ ਕੋ ਇਹੀ ਬਿਚਾਰ ਪੰਡਤੋ ਕੀਜੀਓ ॥੧੩੫॥

ਜੇ ਸ਼ਿਵਾ ਪੂਰਬ ਵਲੋਂ ਚੌਥੇ ਪੇਹਰ ਬੋਲੇ ਤਾਂ ਸਮਝੋ ਕਿ ਤੁਹਾਨੂੰ ਇਕ ਦੋ ਦਿਨ ਵਿਚ ਮਿਠ ਭੋਜਨ ਪ੍ਰਾਪਤ ਹੋਣਗੇ। ਜੇ ਸ਼ਿਵਾ ਦਿਨ ਵੇਲੇ ਅਗਨ ਕੋਨ ਵਲੋਂ ਚੌਥੇ ਪੇਹਰ ਬਚਨ ਕਰੇ ਤਾਂ ਉਸ ਭਵਿਖਤ ਬਚਨ ਦਾ ਇਹ ਫਲ ਜਾਨੋ ਕਿ ਤੁਹਾਨੂੰ ਸੁਖ ਦੀ ਪ੍ਰਾਪਤੀ ਹੋਨ ਵਾਲੀ ਹੈ। ਜੇ ਸ਼ਿਵਾ ਦਖਨ ਵਲੋਂ ਚੌਥੇ ਪੇਹਰ ਬੋਲੇ ਤਾਂ ਜਾਣੋ ਕਿ ਚੋਰ ਵਲੋਂ ਤੁਹਾਨੂੰ ਹਾਨੀ ਪਹੁੰਚਨ ਵਾਲੀ ਹੈ।

ਜੇ ਸ਼ਿਵਾ ਚੌਥੇ ਪੇਹਰ ਨੈਰਤ ਕੋਨ ਵਲੋਂ ਬੋਲੇ ਤਾਂ ਤੁਹਾਨੂੰ ਧਨ ਦੀ ਪ੍ਰਾਪਤੀ ਹੋਨ ਵਾਲੀ ਹੈ।

ਜੇ ਸ਼ਿਵਾ ਚੌਥੇ ਪੇਹਰ ਪਛਮ ਵਲੋਂ ਬੋਲੇ ਤਾਂ ਜਾਨੋ ਕਿ ਤੁਹਾਨੂੰ ਮਿਤਰ ਦਾ ਮਲਾਪ ਹੋਨ ਵਾਲਾ ਹੈ।

ਜੇ ਸ਼ਿਵਾ ਬਾਇਬ ਕੋਨ ਵਲੋਂ ਬਚਨ ਕਰੇ ਤਾਂ ਜਾਨੋ ਕਿ ਸਭ ਪ੍ਰਕਾਰ ਸੁਖ ਤੁਹਾਨੂੰ ਪ੍ਰਾਪਤ ਹੋਨ ਵਾਲੇ ਹਨ ॥ ੧੩੪ ॥

ਜੇ ਸ਼ਿਵਾ ਉਤਰ ਵਲੋਂ ਚੌਥੇ ਪੇਹਰ ਦਿਨ ਦੇ ਭਵਿਖਤ ਵਾਕ ਬੋਲੇ ਤਾ ਸਮਝੋ ਕਿ ਇਹ ਮੰਦਾ ਵਾਕ ਹੈ ਭਾਵ ਕੋਈ ਦੁਖ ਤਕਲੀਫ ਚਿੰਤਾ ਫਿਕਰ ਜਾਂ ਨੁਕਸਾਨ ਸਤਾਂ ਦਿਨਾਂ ਵਿਚ ਹੋਨ ਵਾਲਾ ਹੈ। ਹੇ ਮਿਤਰ ਜੀ ਇਹ ਫਲ ਉਤਰ ਵਾਲਾ ਹੀ ਸਮਝੋ ਜੇ ਸ਼ਿਵਾ ਈਸ਼ਾਨ

ਕੋਨ ਵਲੋਂ ਬੋਲੇ। ਪੰਡਤ ਜੀ ਇਹ ਦਿਨ ਦੇ ਚਹੁ ਪੈਹਰਾਂ ਦਾ ਫਲ ਸਿਵਾ ਦੇ ਬੋਲਨ ਦਾ ਲਿਖ ਦਿਤਾ ਹੈ ॥ ੧੩੫ ॥

—o—

## ਅਥ ਸ਼ਿਵਾ (ਗਿਦੜੀ) ਵਾਕ ਰਾਤ੍ਰੀ

## ਪ੍ਰਥਮ ਯਾਮ ਫਲ

ਹੁਨ ਮੇਘ ਜੀ ਸਿਵਾ (ਗਿਦੜੀ) ਦੇ ਵਾਕ ਦਾ ਫਲ ਰਾਤ ਦੇ ਚਹੁੰ ਪੈਹਰਾਂ ਦਾ ਵਖੋ ਵਖ ਵਰਨਣ ਕਰਨਗੇ।

### ਦੋਹਰਾ

ਪ੍ਰਿਥਮ ਨਿਸਾਕੇ ਪਹਿਰ ਮੈ ਪੂਰਬ ਸਿਵਾ ਤੇ ਵਾਕ।
ਤੀਨ ਦਿਵਸ ਮੈ ਭੈ ਕਰੈ ਨਿਸਚੈ ਜਾਨੋ ਵਾਕ।

ਜੇ ਸਿਵਾ ਰਾਤ ਦੇ ਪੈਹਲੇ ਪੈਹਰ ਵਿਚ ਪੂਰਬ ਵਲੋਂ ਬੋਲੇ ਤਾਂ ਤਿਨਾਂ ਦਿਨਾਂ ਦੇ ਅੰਦਰ ਅੰਦਰ ਤੁਹਾਨੂੰ ਭੈ ਦੁਖ ਤਕਲੀਫ ਦਾ ਕਾਰਨ ਬਨੇਗਾ (ਮੇਘ ਜੀ ਕੇਹਦੇ ਹਨ) ਇਸ ਵਾਕ ਨੂੰ ਠੀਕ ਜਾਨੋ ॥੧੩੬॥

ਦੂਵੈਯਾ ਛੰਦ—ਕੋਣ ਅਗਨ ਦੇ ਮਾਸਨ ਮੈਂ ਦੁਖ ਦੱਖਣ ਨਰ ਕੋ ਮਰਹੀ ॥ ਨੈਰਤ ਮਾਹਿ ਨਗਰ ਮ੍ਰਿਤ ਨਿਸਚੈ ਚਾਰ ਦਿਵਸ ਮੈਂ ਕਰਹੀ ॥ ਪਸਚਮ ਮਰੈ ਪ੍ਰਧਾਨ ਕੋਈ ਯਹ ਪਾਂਚ ਦਿਵਸ ਮੈ ਜਾਨੋ ॥ ਬਾਇਬ ਊਜਰ ਖਟ ਦਿਨ ਨਗਰੀ ਨਿਸਚੈ ਕਰ ਮਨ ਮਾਨੋ ॥ ੧੩੭ ॥

ਜੇ ਸ਼ਿਵਾ ਰਾਤ ਦੇ ਪੈਹਲੇ ਪੈਹਰ ਵਿਚ ਅਗਨ ਕੋਨ ਵਲੋਂ

ਬੋਲੇ ਤਾਂ ਦੁਖ ਨੂੰ ਜਨੌਂਦੀ ਹੈ ਜੇ ਦਖਨ ਵਲੋਂ ਬੋਲੇ ਤਾਂ ਪੁਰਸ਼ ਨੂੰ ਮਰਨ ਸਮਾਨ ਦੁਖ ਨੂੰ ਜਤੌਂਦੀ ਹੈ।

ਜੇ ਸ਼ਿਵਾ ਨੈਰਤ ਕੋਨ ਵਲੋਂ ਬੋਲੇ ਤਾਂ ਉਸ ਪਿੰਡ ਨਗਰ ਵਿਚ ਚਹੁੰ ਦਿਨਾਂ ਦੇ ਅੰਦਰ ਬੀਮਾਰੀ ਹੋਨ ਦਾ ਸੰਦੇਸਾ ਦੇਂਦੀ ਹੈ।

ਜੇ ਸ਼ਿਵਾ ਪਛਮ ਵਲੋਂ ਰਾਤ ਦੇ ਪੇਹਲੇ ਪੇਹਰ ਵਿਚ ਬੋਲੇ ਤਾਂ ਜਾਨੋ ਕਿ ਉਸ ਪਿੰਡ ਦੇ ਪ੍ਰਧਾਨ ਦੀ ਮ੍ਰਿਤੂ ਪੰਜਾਂ ਦਿਨਾਂ ਵਿਚ ਹੋਨ ਵਾਲੀ ਹੈ ਜੇ ਸ਼ਿਵਾ ਵਾਇਵ ਕੋਨ ਵਲੋਂ ਬੋਲੇ ਤਾਂ ਜਾਨੋ ਕਿ ਇਸ ਭਵਿਖਤ ਦਾ ਭਾਵ ਇਹ ਹੈ ਕਿ ਇਹ ਨਗਰ ਛੀਆਂ ਦਿਨਾਂ ਦੇ ਅੰਦਰ ਅੰਦਰ ਉਜੜ ਜਾਵੇਗਾ ॥ ੧੩੭ ॥

## ਦੋਹਿਰਾ

ਉਤਰ ਮੈਂ ਮ੍ਰਿਤ ਚੋਰ ਭੈ, ਦਿਵਸ ਪਾਂਚ ਮਹਿ ਹੋਇ ॥
ਈਸਾਨੇ ਸਭਕੋ ਸੁਖੀ, ਆਠ ਦਿਵਸ ਮਹਿ ਜੋਇ ॥

ਜੇ ਸ਼ਿਵਾ ਰਾਤ ਦੇ ਪੇਹਲੇ ਪੇਹਰ ਉਤ੍ਰ ਵਲੋਂ ਬੋਲੇ ਤਾਂ ਜਾਨੋ ਕਿ ਪੰਜਾਂ ਦਿਨਾਂ ਦੇ ਅੰਦਰ ਅੰਦਰ ਚੋਰ ਤੇ ਮ੍ਰਤੂ ਦਾ ਭੈ ਹੋਨ ਵਾਲਾ ਹੈ।

ਜੇ ਸ਼ਿਵਾ (ਗਿਦੜੀ ਈਸਾਨ ਕੋਨ ਵਲੋਂ ਰਾਤ ਦੇ ਪਹਿਲੇ ਪੇਹਰ ਵਿਚ ਬੋਲੇ ਤਾਂ ਅਠਾਂ ਦਿਨਾਂ ਦੇ ਅੰਦਰ ਅੰਦਰ ਸਭ ਪ੍ਰਕਾਰ ਦੇ ਦੁਖ ਦੂਰ ਹੋਕੇ ਸਭ ਸੁਖੀ ਹੋ ਜਾਨਗੇ ॥ ੧੩੮ ।

----

## ਅਬ ਸ਼ਿਵਾ ਵਾਕ ਰਾਦੀ ਦੁਤੀਯਾ ਯਾਮ ਫਲ

## ਦੋਹਰਾ

ਪੂਰਬ ਭੈ ਦਿਨ ਏਕ ਮਹਿ ਅਗਨਿ ਸੁ ਹੋਵੈ ਦਾਹਿ।

**ਦਖਨ ਭੈ ਹੋਇ ਚੋਰ ਕੋ ਨੈਰਤ ਬਹੁ ਯੁਧ ਬਾਹਿ ।**

ਜੇ ਸ਼ਿਵਾ (ਗਿਦੜੀ) ਪੂਰਬ ਵਲੋਂ ਰਾਤ ਦੇ ਦੂਜੇ ਪੇਹਰ ਬੋਲੇ ਤਾਂ ਇਕ ਦਿਨ ਦੇ ਅੰਦਰ ਅੰਦਰ ਕੋਈ ਭੈ ਦਾਇਕ ਘਟਨਾ ਹੋਵੇ ਜੇ ਸ਼ਿਵਾ ਅਗਨ ਕੋਨ ਵਲੋਂ ਰਾਤ ਦੇ ਦੂਜੇ ਪਹਿਰੇ ਬੋਲੇ ਤਾਂ ਜਾਨੋ ਜੁ ਅਗਨੀ ਦੇ ਕਾਰਨ ਹਾਨੀ ਹੋਵੇ । ਜੇ ਦਖਨ ਵਲੋਂ ਬੋਲੇ ਤਾਂ ਚੋਰ ਭੈ ਹੋਵੇ ਜੇ ਨੈਰਤ ਕੋਨ ਵਲੋਂ ਬੋਲੇ ਤਾਂ ਲੜਾਈ ਚੰਗਾ ਹੋਵੇ । ਇਸ ਪ੍ਰਕਾਰ ਸ਼ਿਵਾ ਦੇ ਵਾਕ ਤੋਂ ਭਖਿਵਤ ਜਾਨਣਾ ॥ ੧੩੯ ॥

### ਦੋਹਰਾ

**ਪਸਚਮ ਭੈ ਦਿਨ ਸਾਤਮੈ ਬਾਇਬ ਮੀਤ ਮਿਲਾਪ ॥**
**ਉਤਰ ਭੈ ਦਿਨ ਸਾਤ ਮੈ ਗਇਓ ਈਸਾਨੇ ਪਾਪ ॥**

ਜੇ ਸ਼ਿਵਾ ਪਛਮ ਵਲੋਂ ਰਾਤ ਦੇ ਦੂਜੇ ਪਹਿਰ ਬੋਲੇ ਤਾਂ ਸੱਤਾਂ ਦਿਨਾਂ ਦੇ ਅੰਦਰ ਕੋਈ ਭੈ ਦਾਇਕ ਘਟਨਾ ਹੋਵੇਗੀ ਅਰ ਜੇ ਵਾਇਵ ਕੋਨ ਵਲੋਂ ਸ਼ਿਵਾ ਬੋਲੇ ਤਾਂ ਮਿਤ੍ਰ ਮਿਲਾਪ ਹੋਵੇ । ਜੇ ਸ਼ਿਵਾ (ਗਿਦੜੀ) ਉਤਰ ਵਲੋਂ ਰਾਤ ਦੇ ਦੂਜੇ ਪਹਿਰ ਆਵਾਜ ਕਰੇ ਤਾਂ ਜਾਨੋ ਕਿ ਸਤਾਂ ਦਿਨਾਂ ਦੇ ਅੰਦਰ ਅੰਦਰ ਭੈ ਡਰ ਚਿੰਤਾ ਪ੍ਰਾਪਤ ਹੋਵੇਗੀ ਅਰ ਜੇ ਸ਼ਿਵਾ ਈਸਾਨ ਕੋਨ ਵਲੋਂ ਆਵਾਜ ਕਰੇ ਤਾਂ ਜਾਨੋ ਕਿ ਸਭ ਪ੍ਰਕਾਰ ਦੇ ਖੋਟੇ ਫਲ ਦੂਰ ਹੋ ਗਏ ਹਨ ॥ ੧੪੦ ॥

## ਸ਼ਿਵਾ ਪੰਛੀ ਦੇ ਵਾਕ ਤ੍ਰਿਤੀਯਾ ਯਾਮ ਫਲ

ਹੁਨ ਮੇਘ ਜੀ ਸ਼ਿਵਾ (ਗਿਦੜੀ) ਦੇ ਰਾਤ ਦੇ ਤੀਜੇ ਪੇਹਰ ਵੇਲੇ ਬੋਲਨ ਦੇ ਭਵਿਖਤ ਵਾਕ ਦੇ ਫਲ ਦਸਦੇ ਹਨ—

**ਦੋਹਰਾ—ਪੂਰਬ ਅਗਨਿ ਜੁ ਮ੍ਰਿਤੂ ਹੋਇ ਤੀਨ**
**ਦਿਵਸ ਮਹਿ ਜਾਨ । ਅਗਨੇ ਅਗਨਿ ਜੁ ਦਾਹ**

ਬੋਲੇ ਤਾਂ ਦੁਖ ਨੂੰ ਜਨੌਦੀ ਹੈ ਜੇ ਦਖਨ ਵਲੋਂ ਬੋਲੇ ਤਾਂ ਪੁਰਸ਼ ਨੂੰ ਮਰਨ ਸਮਾਨ ਦੁਖ ਨੂੰ ਜਤੌਂਦੀ ਹੈ।

ਜੇ ਸ਼ਿਵਾ ਨੈਰਤ ਕੋਨ ਵਲੋਂ ਬੋਲੇ ਤਾਂ ਉਸ ਪਿੰਡ ਨਗਰ ਵਿਚ ਚਹੁੰ ਦਿਨਾਂ ਦੇ ਅੰਦਰ ਬੀਮਾਰੀ ਹੋਣ ਦਾ ਸੰਦੇਸਾ ਦੇਂਦੀ ਹੈ।

ਜੇ ਸ਼ਿਵਾ ਪਛਮ ਵਲੋਂ ਰਾਤ ਦੇ ਪੈਹਲੇ ਪੈਹਰ ਵਿਚ ਬੋਲੇ ਤਾਂ ਜਾਨੋ ਕਿ ਉਸ ਪਿੰਡ ਦੇ ਪ੍ਰਧਾਨ ਦੀ ਮ੍ਰਿਤੂ ਪੰਜਾਂ ਦਿਨਾਂ ਵਿਚ ਹੋਨ ਵਾਲੀ ਹੈ ਜੇ ਸ਼ਿਵਾ ਵਾਇਵ ਕੋਨ ਵਲੋਂ ਬੋਲੇ ਤਾਂ ਜਾਨੋ ਕਿ ਇਸ ਭਵਿਖਤ ਦਾ ਭਾਵ ਇਹ ਹੈ ਕਿ ਇਹ ਨਗਰ ਛੀਆਂ ਦਿਨਾਂ ਦੇ ਅੰਦਰ ਅੰਦਰ ਉਜੜ ਜਾਵੇਗਾ ॥ ੧੩੭ ॥

## ਦੋਹਿਰਾ

**ਉਤਰ ਮੈਂ ਮ੍ਰਿਤ ਚੋਰ ਭੈ, ਦਿਵਸ ਪਾਂਚ ਮਹਿ ਹੋਇ ॥**
**ਈਸਾਨੇ ਸਭਕੇ ਸੁਖੀ, ਆਠ ਦਿਵਸ ਮਹਿ ਜੋਇ ॥**

ਜੇ ਸ਼ਿਵਾ ਰਾਤ ਦੇ ਪੈਹਲੇ ਪੈਹਰ ਉਤ੍ਰ ਵਲੋਂ ਬੋਲੇ ਤਾਂ ਜਾਨੋ ਕਿ ਪੰਜਾਂ ਦਿਨਾਂ ਦੇ ਅੰਦਰ ਅੰਦਰ ਚੋਰ ਤੇ ਮ੍ਰਤੂ ਦਾ ਭੈ ਹੋਨ ਵਾਲਾ ਹੈ।

ਜੇ ਸ਼ਿਵਾ (ਗਿਦੜੀ ਈਸਾਨ ਕੋਨ ਵਲੋਂ ਰਾਤ ਦੇ ਪਹਿਲੇ ਪੇਹਰ ਵਿਚ ਬੋਲੇ ਤਾਂ ਅਠਾਂ ਦਿਨਾਂ ਦੇ ਅੰਦਰ ਅੰਦਰ ਸਭ ਪ੍ਰਕਾਰ ਦੇ ਦੁਖ ਦੂਰ ਹੋਕੇ ਸਭ ਸੁਖੀ ਹੋ ਜਾਨਗੇ॥ ੧੩੮ ।

----

## ਅਬ ਸ਼ਿਵਾ ਵਾਕ ਰਾਦੀ ਦੁਤੀਯਾ ਯਾਮ ਫਲ

## ਦੋਹਰਾ

**ਪੂਰਬ ਭੈ ਦਿਨ ਏਕ ਮਹਿ ਅਗਨਿ ਸੁ ਹੋਵੈ ਦਾਹਿ।**

**ਦਖਨ ਭੈ ਹੋਇ ਚੋਰ ਕੋ ਨੈਰਤ ਬਹੁ ਯੁਧ ਬਾਹਿ ।**

ਜੇ ਸ਼ਿਵਾ (ਗਿਦੜੀ) ਪੂਰਬ ਵਲੋਂ ਰਾਤ ਦੇ ਦੂਜੇ ਪੈਹਰ ਬੋਲੇ ਤਾਂ ਇਕ ਦਿਨ ਦੇ ਅੰਦਰ ਅੰਦਰ ਕੋਈ ਭੈ ਦਾਇਕ ਘਟਨਾ ਹੋਵੇ ਜੇ ਸ਼ਿਵਾ ਅਗਨ ਕੋਨ ਵਲੋਂ ਰਾਤ ਦੇ ਦੂਜੇ ਪਹਿਰੇ ਬੋਲੇ ਤਾਂ ਜਾਨੋ ਜੁ ਅਗਨੀ ਦੇ ਕਾਰਨ ਹਾਨੀ ਹੋਵੇ। ਜੇ ਦਖਨ ਵਲੋਂ ਬੋਲੇ ਤਾਂ ਚੋਰ ਭੈ ਹੋਵੇ ਜੇ ਨੈਰਤ ਕੋਨ ਵਲੋਂ ਬੋਲੇ ਤਾਂ ਲੜਾਈ ਚੰਗਾ ਹੋਵੇ। ਇਸ ਪ੍ਰਕਾਰ ਸ਼ਿਵਾ ਦੇ ਵਾਕ ਤੋਂ ਭਖਿਵਤ ਜਾਨਣਾ ॥ ੧੩੯ ॥

## ਦੋਹਰਾ

**ਪਸਚਮ ਭੈ ਦਿਨ ਸਾਤਮੈ ਬਾਇਬ ਮੀਤ ਮਿਲਾਪ ॥**
**ਉਤਰ ਭੈ ਦਿਨ ਸਾਤ ਮੈ ਗਇਓ ਈਸਾਨੋ ਪਾਪ ॥**

ਜੇ ਸ਼ਿਵਾ ਪਛਮ ਵਲੋਂ ਰਾਤ ਦੇ ਦੂਜੇ ਪਹਿਰ ਬੋਲੇ ਤਾਂ ਸੱਤਾਂ ਦਿਨਾਂ ਦੇ ਅੰਦਰ ਕੋਈ ਭੈ ਦਾਇਕ ਘਟਨਾ ਹੋਵੇਗੀ ਅਰ ਜੇ ਵਾਇਵ ਕੋਨ ਵਲੋਂ ਸ਼ਿਵਾ ਬੋਲੇ ਤਾਂ ਮਿਤ੍ਰ ਮਿਲਾਪ ਹੋਵੇ। ਜੇ ਸ਼ਿਵਾ (ਗਿਦੜੀ) ਉਤਰ ਵਲੋਂ ਰਾਤ ਦੇ ਦੂਜੇ ਪਹਿਰ ਆਵਾਜ ਕਰੇ ਤਾਂ ਜਾਨੋ ਕਿ ਸਤਾਂ ਦਿਨਾਂ ਦੇ ਅੰਦਰ ਅੰਦਰ ਭੈ ਡਰ ਚਿੰਤਾ ਪ੍ਰਾਪਤ ਹੋਵੇਗੀ ਅਰ ਜੇ ਸ਼ਿਵਾ ਈਸਾਨ ਕੋਨ ਵਲੋਂ ਆਵਾਜ ਕਰੇ ਤਾਂ ਜਾਨੋ ਕਿ ਸਭ ਪ੍ਰਕਾਰ ਦੇ ਖੋਟੇ ਫਲ ਦੂਰ ਹੋ ਗਏ ਹਨ ॥ ੧੪੦ ॥

## ਸ਼ਿਵਾ ਪੰਛੀ ਦੇ ਵਾਕ ਤ੍ਰਿਤੀਯਾ ਯਾਮ ਫਲ

ਹੁਨ ਮੇਘ ਜੀ ਸ਼ਿਵਾ (ਗਿਦੜੀ) ਦੇ ਰਾਤ ਦੇ ਤੀਜੇ ਪੈਹਰ ਵੇਲੇ ਬੋਲਨ ਦੇ ਭਵਿਖਤ ਵਾਕ ਦੇ ਫਲ ਦਸਦੇ ਹਨ—

**ਦੋਹਰਾ—ਪੂਰਬ ਅਗਨਿ ਜੁ ਮ੍ਰਿਤੂ ਹੋਇ ਤੀਨ ਦਿਵਸ ਮਹਿ ਜਾਨ । ਅਗਨੇ ਅਗਨਿ ਜੁ ਦਾਹ**

ਹੋਇ ਦੋ ਦਿਨ ਕੇ ਪ੍ਰਮਾਨਾ ॥ ੧੪੧ ॥

ਜੇ ਸ਼ਿਵਾ ਪੰਛੀ ਰਾਤ ਦੇ ਤੀਜੇ ਪਹਿਰ ਵੇਲੇ ਪੂਰਬ ਵਲੋਂ ਬੋਲੇ ਤਾਂ ਤਿੰਨਾਂ ਦਿਨਾਂ ਦੇ ਅੰਦਰ ਅੰਦਰ ਅਗਨੀ ਨਾਲ ਮੌਤ ਹੋਵੇਗੀ। ਜੇ ਅਗਨ ਕੋਨ ਵਲੋਂ ਸ਼ਿਵਾ ਬੋਲੇ ਤਾਂ ਦੋ ਦਿਨਾਂ ਦੇ ਅੰਦਰ ਅੰਦਰ ਅਗਨੀ ਦੁਵਾਰਾ ਨੁਕਸਾਨ ਹੋਵੇਗਾ ॥ ੧੪੧ ॥

ਦੋਹਰਾ

ਦਖਨ ਭੇ ਪੁਰ ਤੀਨ ਦਿਨ, ਨੈਰਤ ਸਿੱਧਹ ਕਾਜ।
ਪਸਚਮ ਘਨਦਿਨ ਪਾਂਚ ਮਹਿ ਨਿਸਚੈ ਹੋਸੀ ਸਾਜ।
ਬਾਇਬ ਗਤ ਧਨ ਆਇ ਹੈ ਉਤਰ ਮਹਿਕਲਿਆਨ।
ਈਸਾਨੇ ਸੁਖ ਕੋ ਕਰੈ ਡੱਕ ਬਚਨ ਪ੍ਰਮਾਨ ।੧੪੩।

ਜੇ ਸ਼ਿਵਾ ਦਖਨ ਵਲੋਂ ਬੋਲੇ ਉਸ ਨਗਰ ਵਿਖੇ ਤਿੰਨਾਂ ਦਿਨਾਂ ਦੇ ਅੰਦਰ ਅੰਦਰ ਡਰ ਭੇ ਦਾ ਕੋਈ ਕਾਰਨ ਬਨੇਗਾ ॥ ਜੇ ਨੈਰਤ ਵਲੋਂ ਬੋਲੇ ਤਾਂ ਕੰਮ ਸਿਧ ਹੋਨ ਤੇ ਮਨ ਬਾਂਛਤ ਫਲ ਪ੍ਰਾਪਤ ਹੋਵੇ ॥

ਜੇ ਸ਼ਿਵਾ ਵਾਇਵ ਵਲੋਂ ਰਾਤ ਦੇ ਤੀਜੇ ਪਹਿਰ ਬੋਲੇ ਤਾਂ ਪੰਜਾਂ ਦਿਨਾਂ ਦੇ ਵਿਚ ਵਿਚ ਡੁਬੀ ਹੋਈ ਰਕਮ ਜਾਂ ਗੁੰਮ ਹੋਇਆ ਹੋਇਆਂ ਧਨ ਮਿਲੇ ॥

ਜੇ ਉਤਰ ਵਲੋਂ ਸ਼ਿਵਾ ਦਾ ਬੋਲ ਸੁਨਾਈ ਦੇਵੇ ਤਾਂ ਸਮਝੋ ਸਭ ਪ੍ਰਕਾਰ ਸੁਖ ਸ਼ਾਤੀ ਰਹੇਗੀ ॥

ਜੇ ਈਸਾਨ ਕੋਨ ਵਲੋਂ ਸਿਵਾ ਰਾਤ ਦੇ ਤੀਜੇ ਪੈਹਰ ਆਵਾਜ਼ ਕਰੇ ਤਾਂ ਜਾਨੋ ਸਭ ਪ੍ਰਕਾਰ ਦੇ ਸੁਖ ਪ੍ਰਾਪਤ ਹੋਨਗੇ ਇਸ ਪਕਾਰ ਡਕ ਜੀ ਦੇ ਬਚਨ ਮੇਘ ਜੀ ਦਸਦੇ ਹਨ ॥ ੧੪੩ ॥

ਅਬ ਸ਼ਿਵਾ (ਗਿਦੜੀ) ਵਾਕ ਚਤੁਰਥ ਯਾਮ ਫਲ

ਹੁਨ ਸ਼ਿਵਾ ਦੀ ਬੋਲੀ ਦਾ ਰਾਤ ਦੇ ਚੌਥੇ ਪੇਹਰ ਦਾ ਫਲ ਦਸਦੇ ਹਨ।

## ਦੋਹਰਾ

ਪੂਰਬ ਮਨ ਬਾਂਛਤ ਕਰੈ, ਅਗਨੇ ਅਗਨ ਜੁਦਾਹ।
ਦੱਖਨ ਮਰਨਾ ਕਰਸੀ ਨੈਰਤ ਭੋਗ ਕਰਾਹ।੧੪੪।
ਸੁਰਭਿਖ ਪਸਚਮ ਜਾਨੀਓ ਬਾਇਬ ਭੈ ਬਹੁ ਗ੍ਰਾਮ।
ਉੱਤਰ ਬਾਤ ਭਲੀ ਸੁਨੈ, ਈਸਾਨੇ ਭੈ ਠਾਮ।੧੪੫।

ਮੇਘ ਜੀ ਕੇਂਹਦੇ ਹਨ ਜੋ ਸ਼ਿਵਾ (ਗਿਦੜੀ) ਰਾਤ ਦੇ ਚੌਥੇ ਪੇਹਰ ਵੇਲੇ ਪੂਰਬ ਵਲੋਂ ਆਵਾਜ਼ ਕਰੇ ਤਾਂ ਜਾਨੋ ਕਿ ਤੁਹਾਡੇ ਮਨ ਦੇ ਮਨੋਰਥ ਸਿਧ ਹੋਨਗੇ ਜੇ ਅਗਨ ਕੋਨ ਵਲੋਂ ਕੋਈ ਵਾਕ ਸ਼ਿਵਾ ਦਾ ਸੁਨੋ ਤਾਂ ਜਾਨੋ ਅਗਨ ਦੁਵਾਰਾ ਨੁਕਸਾਨ ਹੋਵੇਗਾ। ਜੇ ਦਖਨ ਵਲੋਂ ਸ਼ਿਵਾ ਬੋਲੇ ਮਰਨੇ ਦੀ ਸੂਕਨਾ ਸਮਝੋ ਜੇ ਨੈਰਤ ਕੋਨ ਵਲੋਂ ਰਾਤ ਦੇ ਚੌਥੇ ਪੇਹਰ ਸ਼ਿਵਾ ਬੋਲੇ ਤਾਂ ਜਾਨੋ ਕਿ ਤੁਹਾਨੂੰ ਧਨ ਸੁਖ ਅਰ ਭੋਗ ਪਦਾਰਥਾਂ ਦੀ ਪ੍ਰਾਪਤੀ ਹੋਵੇਗੀ।

ਜੇ ਪਛਮ ਵਲੋਂ ਬੋਲੇ ਤਾਂ ਦੇਸ ਵਿਚ ਸੁਕਾਲ ਰਹੇਗਾ ਜੇ ਵਾਇਵ ਕੋਨ ਵਲੋਂ ਸ਼ਿਵਾ ਬੋਲੇ ਤਾਂ ਜਾਨੋ ਇਸ ਪਿੰਡ ਵਿਚ ਬਹੁਤ ਭੈ ਹੋਵੇਗਾ। ਅਰ ਜੇ ਉਤਰ ਵਲੋਂ ਅਵਾਜ਼ ਸੁਨੋ ਤਾਂ ਕੋਈ ਚੰਗੀ ਖੁਸ਼ੀ ਦੀ ਖਬਰ ਤੁਹਾਡੇ ਪਾਸ ਪਹੁੰਚੇਗੀ ਅਰ ਜੇ ਸ਼ਿਵਾ (ਗਿਦੜੀ) ਦੀ ਬੋਲੀ ਤੁਸੀਂ ਰਾਤ ਦੇ ਚੌਥੇ ਪੇਹਰ ਵੇਲੇ ਈਸ਼ਾਨ ਕੋਨ ਵਲੋਂ ਸੁਨੋ ਤਾਂ ਕੋਈ ਡਰ ਖੌਫ ਪੈਦਾ ਕਰਨ ਵਾਲੀ ਘਟਨਾ ਹੋਵੇਗੀ।।੧੪੫।

ਪਰਿਹਾ—ਪਹਿਰ ਚਾਰ ਦਿਨ ਜਾਨ ਰਾਤ ਕੇ ਚਾਰਹੀ।
ਭਾਖੇ ਸ਼ਿਵਾ ਜੁ ਵਾਕ ਸੁ ਏਹ ਵਿਚਾਰ ਹੀ।

**ਜਿਸ ਧਿਰ ਬਦਨ ਕਰਾਹਿ ਬੋਲ ਹੀ ਸੁ ਸਿਵਾ।**
**ਤਿਸੀਤਰਫ ਫਲ ਤੈਸ ਸਗਨ ਲਖਨਿਸਦਿਵਾ।**

ਮੇਘ ਜੀ ਕੇਹਦੇ ਹਨ ਸ਼ਿਵਾ ਦੇ ਦਿਨ ਤੇ ਰਾਤ ਦੇ ਚਾਰ ਚਾਰ ਪੈਹਰਾਂ ਦੇ ਬੋਲਨ ਦੇ ਫਲ ਦਸੇ ਹਨ ਜਿਸ ਤਰਫ ਮੂੰਹ ਕਰਕੇ ਸ਼ਿਵਾ ਬੋਲ ਬੋਲੇ ਉਸੇ ਤਰਫ ਹੀ ਦਿਨ ਅਰ ਰਾਤ ਅਰ ਪੇਹਰ ਦੇ ਹਸਾਬ ਨਾਲ ਫਲ ਦਾ ਵਿਚਾਰ ਕਰੇ ॥ ੧੪੬ ॥

## ਅਥ ਕਿਰਲੀ ਸ਼ਗਨ

ਹੁਨ ਅਗੇ ਮੇਘ ਜੀ ਕਿਰਲੀ ਦਾ ਸ਼ਰੀਰ ਉਪਰ ਡਿਗਨ ਤੇ ਚੜਨ ਉਤਰਨ ਦਾ ਫਲ ਵੇਰਵੇ ਸਹਿਤ ਵਰਨਣ ਕਰਦੇ ਹਨ।

**ਚੌਪਈ—ਏਕਮ ਦੁਖ ਦੂਜੇ ਨ੍ਰਿਪਮਾਨ। ਤੀਜੇ ਲਾਭ**
**ਕਲਹ ਚੌਥਾਨ। ਪੰਚਮ ਛਟ ਸਪਤਮ ਜੋ ਪਰੈ।**
**ਤਿਸ ਮਾਨਸ ਕੋ ਬਿਘਨ ਸੁ ਕਰੈ ॥ ੧੪੭ ॥**

ਮੇਘ ਜੀ ਕਹਿੰਦੇ ਹਨ ਜੋ ਕੋਹੜ ਕਿਰਲੀ (ਛੁਪ ਕਲੀ) ਕਿਸੇ ਤੇ ਏਕਮ ਤਿਥ ਵਾਲੇ ਦਿਨ ਡਿਗੇ ਤਾਂ ਉਸ ਪੁਰਸ਼ ਨੂੰ ਦੁਖ ਹੁੰਦਾ ਹੇ ਜੇ ਦੂਜੇ ਨੂੰ ਡਿਗੇ ਤਾਂ ਰਾਜਾ (ਸਰਕਾਰ) ਵਲੋਂ ਮਾਨ ਇਜਤ ਤਰੱਕੀ ਹੁੰਦੀ ਹੈ ਜੇ ਤੀਜ ਤਿਥ ਨੂੰ ਡਿਗੇ ਤਾਂ ਲਾਭ ਖੁਸ਼ੀ ਹੁੰਦੀ ਹੈ ਜੇ ਚੌਥ ਪੰਚਮੀ, ਛਟ ਸਤਮੀ, ਨੂੰ ਕਿਸੇ ਉਪਰ ਕਿਰਲੀ ਡਿਗੇ ਤਾਂ ਉਸ ਪੁਰਸ਼ ਨੂੰ ਕਈ ਪ੍ਰਕਾਰ ਦੇ ਵਿਘਨ ਨੁਕਸਾਨ ਕਲੇਸ਼ ਦੇਂਦੀ ਹੇ ॥ ੧੪੭ ॥

**ਚੌਪਈ—ਅਸ਼ਟਮ ਨੌਮੀ ਦਸਮੀ ਪਰੇ।**
**ਭਲੀ ਲਾਭ ਪ੍ਰਾਪਤ ਸੁ ਕਰੇ।**

ਗਿਆਰਸ ਪੁਤ੍ਰ ਦੁਆਦਸ਼ੀ ਧਨੀ।
ਤੇਰਸ ਧਨ ਚੌਦਸ਼ ਮ੍ਰਤ ਹਨੀ।੧੪੮।

ਜੇ ਅਸ਼ਟਮੀ ਨੌਮੀ ਦਸਮੀ ਤਿਥ ਵਾਲੇ ਦਿਨ ਕਿਸੇ ਤੇ ਕਿਰਲੀ ਡਿਗੇ ਤਾਂ ਉਸ ਪੁਰਸ਼ ਨੂੰ ਕਈ ਪ੍ਰਕਾਰ ਦੇ ਲਾਭ ਹੁੰਦੇ ਹਨ। ਜੇ ਇਕਾਦਸ਼ੀ ਨੂੰ ਕੋਹੜ ਕਿਰਲੀ ਡਿਗੇ ਤਾਂ ਉਸ ਪੁਰਸ਼ ਨੂੰ ਪੁਤ੍ਰ ਦੀ ਪ੍ਰਾਪਤੀ ਦੇਂਦੀ ਹੈ ਦੁਆਦਸ਼ੀ ਨੂੰ ਜਿਸ ਤੇ ਕੋਹੜ ਕਿਰਲੀ ਡਿਗੇ ਉਸ ਨੂੰ ਧਨੀ ਕਰ ਦੇਂਦੀ ਹੈ ਤ੍ਰੋਦਸ਼ੀ ਨੂੰ ਜੇ ਡਿਗੇ ਤਾਂ ਧਨ ਮਿਲਦਾ ਹੈ ਜੇ ਚੋਦਸ ਤਿਥ ਨੂੰ ਕਿਸੇ ਤੇ ਡਿਗੇ ਤਾਂ ਉਸ ਨੂੰ ਮ੍ਰਿਤੂ ਸਮਾਨ ਦੁਖੀ ਕਰਦੀ ਹੈ ॥ ੧੪੮ ॥

ਚੌਪਈ–ਪੂਰਨ ਭੈ ਮਾਵਸ ਧਨ ਨਾਸ।
ਖੋੜਸ ਤਿਥ ਕਾ ਫਲ ਇਹ ਭਾਸ।
ਸ਼ਗਨ ਬਿਚਾਰੇ ਪੰਡਿਤ ਕਹੈ।
ਭਲੋ ਬੁਰੋ ਤਾਂਕੋ ਫਲ ਲਹੈ ॥ ੧੪੯ ॥

ਜੇ ਪੂਰਨਮਾਸ਼ੀ ਵਾਲੇ ਦਿਨ ਕਿਸੇ ਤੇ ਕੋਹੜ ਕਿਰਲੀ ਡਿਗੇ ਤਾਂ ਉਹਨੂੰ ਡਰਖੌਫ ਚਿੰਤਾ ਪੈਦਾ ਕਰਦੀ ਹੈ ਜੇ ਮਸਿਆ ਵਾਲੇ ਦਿਨ ਕਿਸੇ ਤੇ ਕਿਰਲੀ ਡਿਗੇ ਤਾਂ ਉਸ ਦੇ ਧਨ ਦਾ ਨੁਕਸਾਨ ਕਰਦੀ ਹੈ। ਇਹ ਸੋਲਾਂ ਤਿਥਾਂ ਦਾ ਫਲ ਮੇਘ ਜੀ ਕੇਹਦੇ ਹਨ ਇਸ ਪ੍ਰਕਾਰ ਪੰਡਤ ਡਕ ਰਿਸ਼ੀ ਜੀ ਕੇਹ ਗਏ ਹਨ।

ਅਥ ਸਾਤ ਵਾਰ ਫਲ ਕਥਨੰ

ਹੁਨ ਕੋਹੜ ਕਿਰਲੀ ਦੇ ਡਿਗਨ ਦਾ ਸਤਾਂ ਵਾਰਾਂ ਦਾ ਫਲ ਦਸਦੇ ਹਨ।

## ਦੋਹਰਾ

**ਰਵਿ ਦਿਨ ਅਤਿ ਮੰਦੀ ਕਹੀ, ਸਨੀ ਸੁਕਰ ਕੁਜਰੋਗ।**
**ਸਸਿ ਗੁਰ ਬੁਧਵਾਰੇ ਪਰੈ, ਤਉ ਹੋਵੇ ਬਹੁ ਭੋਗ।**

ਜੇ ਕਿਸੇ ਤੇ ਕੋਹੜ ਕਿਰਲੀ ਐਤਵਾਰ ਨੂੰ ਡਿਗੇ ਤਾਂ ਉਸ ਨੂੰ ਸ਼ੋਕ ਫਿਕਰ ਤੇ ਨੁਕਸਾਨ ਦੇਂਦੀ ਹੈ ਜੇ ਸ਼ਨੀਵਾਰ ਅਰ ਮੰਗਲਵਾਰ ਅਰ ਸ਼ੁਕਰਵਾਰ ਨੂੰ ਕੋਹੜ ਕਿਰਲੀ ਕਿਸੇ ਤੇ ਡਿਗੇ ਤਾਂ ਉਸਨੂੰ ਰੋਗੀ (ਬੀਮਾਰ) ਕਰਦੀ ਹੈ। ਜੇ ਸੋਮਵਾਰ ਬੁਧਵਾਰ ਵੀਰਵਾਰ ਨੂੰ ਕਿਸੇ ਤੇ ਕਿਰਲੀ ਡਿਗੇ ਤਾਂ ਉਸ ਪੁਰਸ਼ ਜਾਂ ਜਨਾਨੀ ਨੂੰ ਬਹੁਤ ਪ੍ਰਕਾਰ ਦੇ ਪਦਾਰਥ ਤੇ ਧਨ ਆਦਿ ਨਾਲ ਪ੍ਰਸੰਨ ਕਰਦੀ ਹੈ ॥ ੧੫੦ ॥

## ਅਥ ਨਛਤ੍ਰ ਫਲ

ਹੁਕ ਮੇਘ ਜੀ ਅਗੇ ਜਿਸ ਦਿਨ ਕਿਰਲੀ ਕਿਸੇ ਤੇ ਡਿਗੇ ਤਾਂ ਦੇਖੋ ਉਸ ਦਿਨ ਜਾਂ ਰਾਤ ਨੂੰ ਕੀ ਨਛਤ੍ਰ ਹੈ ਉਸ ਅਨੁਸਾਰ ਫਲ ਜਾਣੋ।

## ਦੋਹਰਾ

**ਅਸਨੀ ਸ਼ੁਭ ਭਰਨੀ ਬੂਰੀ ਕ੍ਰਿਤਕਾ ਧਨ ਕੀ ਹਾਨ॥**
**ਰੋਹਨਿ ਮ੍ਰਗਸ੍ਰ ਸ਼ੁਭ ਕਰੈ ਆਰਦ੍ਰਾ ਹਰੈ ਪ੍ਰਾਨ ॥**

ਜੇ ਅਸ਼ਨੀ ਨਛਤ੍ਰ ਵਿਚ ਕਿਸੇ ਤੇ ਕਿਰਲੀ ਡਿਗੇ ਤਾਂ ਸ਼ੁਭ ਫਲ ਕਰੇ ਭਰਨੀ ਨਛਤ੍ਰ ਤੇ ਡਿਗੇ ਤਾਂ ਖੋਟਾ ਫਲ ਹੋਵੇ, ਕ੍ਰਿਤਕਾ ਨਛਤ੍ਰ ਵਿਚ ਡਿਗੇ ਤਾਂ ਧਨ ਦਾ ਨੁਕਸਾਨ ਹੋਵੇ, ਰੋਹਨੀ ਜਾਂ ਮ੍ਰਗਸ਼ਰ ਨਛਤ੍ਰ ਵਿਚ ਕਿਸੇ ਤੇ ਕਿਰਲੀ ਡਿਗੇ ਤਾਂ ਚੰਗਾ ਹੀ ਫਲ ਕਰੇ ਜੇ ਆਦ੍ਰਾ ਨਛਤ੍ਰ ਵਿਚ ਡਿਗੇ ਤਾਂ ਬੀਮਾਰ ਕਰੇ ਜਾਂ ਮੌਤ ਵਰਗਾ ਖੋਟਾ ਫਲ ਕਰੇ ॥ ੧੫੧ ॥

## ਦੋਹਰਾ

ਪੁੱਖ ਪੁਨਰਵਸੁ ਧਨ ਕਰੈ ਮਘਾਂ ਸਲੇਖਾ ਸੂਖ ॥
ਪੂਰਬਾ ਫਾਲਗੁਨੀ ਅਰਜੀ ਗਮਨ ਕਰਾਇ ਦੂਖ ॥

ਪੁਖ ਤੇ ਪੁਨਰਵਸੁ ਨਛਤ੍ਰ ਵਾਲੇ ਦਿਨ ਜੇ ਕਿਸੇ ਤੇ ਕਿਰਲੀ ਡਿਗੇ ਤਾਂ ਉਸ ਨੂੰ ਧਨ ਦਾ ਲਾਭ ਹੋਵੇ, ਮਘਾ ਤੇ ਸੁਲੇਖਾ ਨਛਤਰ ਨੂੰ ਡਿਗੇ ਤਾਂ ਸੁਖ ਹੋਵੇ ਅਰ ਜੇ ਪੂਰਬਾ ਫਾਲਗੁਣੀ ਨੂੰ ਕਿਸੇ ਤੇ ਡਿਗੇ ਤਾਂ ਸਫਰ (ਪੈਂਡਾ) ਕਰੇ ਤੇ ਫਿਰ ਭੀ ਦੁਖੀ ਹੋਵੇ ॥ ੧੫੨ ॥

ਚੌਪਈ–ਉਤ੍ਰਾ ਫਾਲਗੁਨੀ ਸ੍ਵਾਤ ਪੂਨਰ ਵਿਸਾਖਾ ।
ਧਨ ਕਾ ਨਾਸ਼ ਕਰਤ ਮੁਨਿ ਭਾਖਾ ।
ਚਿਤ੍ਰਾ ਹਸਤ ਜੁ ਲਾਭ ਕਰਾਈ ।
ਅਨੁਰਾਧਾ ਰਮੈ ਸ਼ੁਭੈ ਕਹਾਈ ॥ ੧੫੩ ॥
ਜੇਸ਼ਟਾ ਮੂਲਾ ਪੂਰਬਾ ਖਾੜਾ ।
ਉਤ੍ਰਾ ਖਾੜਾ ਮਰਨ ਸੁ ਗਾੜਾ ।
ਸ੍ਰਵਨਿ ਨਿਛਤ੍ਰ ਭਲੀ ਬਖਾਨੀ ।
ਰਾਜ ਧਨਿਸ਼੍ਵਾ ਕਹ ਮੁਨ ਬਾਨੀ॥੧੫੪॥
ਸ਼ਤ ਭਿਖਾ ਪੂਰਬਾ ਭਾਦ੍ਰ ਪਦਾਇ ।
ਉਤ੍ਰਾ ਭਾਦ੍ਰ ਪਦ ਭਾਗ ਬਧਾਇ ।
ਹੋਇ ਰੇਵਤੀ ਮਾਂਹ ਜੁ ਰੋਗ ।

## ਇਹ ਭਾਖਯੋ ਪਰੈ ਨਛਤ੍ਰ ਯੋਗ ॥੧੫੫॥

ਉਤ੍ਰਾ ਫਾਲਗੁਨੀ, ਸੁਵਾਤੀ, ਪੁਨਰਵਸੁ, ਵਸਾਖਾ; ਨਛਤ੍ਰਾਂ ਵਿਚ ਜੇ ਕਿਸੇ ਤੇ ਕਿਰਲੀ ਡਿਗੇ ਤਾਂ ਮੇਘ ਮੁਨੀ ਜੀ ਕੇਹਦੇ ਹਨ ਧਨ ਦਾ ਨਾਸ ਕਰਦੀ ਹੈ। ਚਿਤ੍ਰਾ, ਹਸਤ, ਨਛਤ੍ਰ ਵਾਲੇ ਦਿਨ ਜੇ ਕਿਸੇ ਤੇ ਕਿਰਲੀ ਡਿਗੇ ਤਾਂ ਉਸ ਨੂੰ ਲਾਭ ਕਰੌਦੀ ਹੈ ਅਰ ਅਨੁਰਾਧਾ ਵਿਚ ਡਿਗੇ ਤਾਂ ਸ਼ੁਭ ਫਲ ਕਰੈ ॥ ੧੫੩ ॥

ਜੇ ਜੇਸ਼ਟਾ ਮੂਲਾ ਪੂਰਬਾ ਖਾੜਾ ਤੇ ਉਤ੍ਰਾ ਖਾੜਾ ਵਿਖੇ ਕਿਰਲੀ ਡਿਗੇ ਤਾਂ 'ਮਰਨ' ਦੀ ਸੂਚਨਾ ਦੇਂਦੀ ਹੈ ਜੇ ਸ਼ਰਵਨ ਨਛਤ੍ਰ ਕਿਸੇ ਤੇ ਕਿਰਲੀ ਡਿਗੇ ਤਾਂ ਸ਼ੁਭ ਫਲ ਕਰੇ ਅਰ ਜੇ ਧਨੇਸ਼ਟਾਂ ਨਛਤ੍ਰ ਵਿਚ ਕਿਰਲੀ ਕਿਸੇ ਤੇ ਡਿਗੇ ਤਾਂ ਰਾਜ ਆਦਿ ਉਚ ਪਦਵੀ (ਤਰੱਕੀ) ਦਵੌਂਦੀ ਹੈ ਇਹ ਮੁਨੀ ਜੀ ਕੇਹਦੇ ਹਨ ॥ ੧੫੪ ॥

ਜੇ ਸ਼ਤ ਭਿਖਾ, ਪੂਰਬਾ ਪਦਾ, ਉਤ੍ਰਾ ਭਾਦ੍ਰਪਦ ਤੇ ਕਿਰਲੀ ਡਿਗੇ ਤਾਂ ਭਾਗ ਵਧਦੇ ਹਨ ਇਜਤ, ਧਨ, ਮਾਨ, ਤਰੱਕੀ, ਕਰੌਦੀ ਹੈ ਜੇ ਰੇਵਤੀ ਨਛਤ੍ਰ ਵਾਲੇ ਦਿਨ ਕਿਸੇ ਤੇ ਕੋਹੜ ਕਿਰਲੀ (ਛਿਪਕਲੀ) ਡਿਗੇ ਤਾਂ ਉਸ ਨੂੰ ਬੀਮਾਰ ਕਰਦੀ ਹੈ। ਇਹ ੨੧ ਨਛਤ੍ਰਾਂ ਦੇ ਫਲ ਕਿਰਲੀ ਡਿਗਨ ਬਾਬਤ ਮੁਨੀ ਜੀ ਨੇ ਕਹੇ ਹਨ ॥ ੧੫੫ ॥

## ਕਿਰਲੀ ਪਤਨ ਸਰਬ ਅੰਗ ਫਲ ਕਥਨੰ

ਹੁਣ ਮੁਨੀ ਜੀ ਦਸਦੇ ਹਨ ਕਿ ਕਿਰਲੀ ਜਿਸ ਜਿਸ ਅੰਗ ਤੇ ਡਿਗੇ ਉਸ ਦਾ ਫਲ ਇਸ ਪ੍ਰਕਾਰ ਹੋਵੇਗਾ।

### ਦੋਹਰਾ

ਸ੍ਰੀ ਵੰਤੇ ਮਾਥੇ ਪਰਤ ਧਨ ਕੋ ਕਰੇ ਸੁ ਨਾਸ਼।
ਦਾਰਿਦ੍ਰੀ ਮਾਥੇ ਪਰਤ ਕਰੇ ਭਾਗ ਪ੍ਰਕਾਸ਼॥

ਜੇ ਅਮੀਰ ਆਦਮੀ ਦੇ ਮਥੇ ਤੇ ਕਿਰਲੀ ਡਿਗੇ ਤਾਂ ਧਨ ਦਾ ਨਾਸ਼ ਕਰੇ ਅਰ ਜੇ ਕਿਸੇ ਗਰੀਬ ਦੇ ਮਥੇ ਤੇ ਪਵੇ ਤਾਂ ਉਸ ਦੇ ਭਾਗ ਵਧਨ ਧਨ ਮਾਨ ਪ੍ਰਾਪਤ ਹੋਵੇ। ੧੫੬ ॥

ਚੌਪਈ–ਕੰਠ ਪਰੇ ਤੇ ਗਹਿਣਾ ਪਾਇ।
ਭੌਹ ਮਧਿ–ਪ੍ਰੀਤਮ ਮਿਲਵਾਇ।
ਨਾਕ ਪਰੇ ਤੇ ਲਹੇ ਸੁਗੰਧ।
ਮੁਖ ਪਰ ਮੀਠਾ ਭੋਜਨ ਬੰਧ ॥ ੧੫੭ ॥

ਜੇ ਕਿਸੇ ਦੇ ਗਲੇ ਤੇ ਡਿਗੇ ਤਾਂ ਉਸ ਨੂੰ ਗਹਣਾ (ਗਲ ਦਾ ਜ਼ੇਵਰ) ਪ੍ਰਾਪਤ ਹੋਵੇ, ਅਖਾਂ ਦੇ ਭਰਵੱਟਿਆਂ ਦੇ ਵਿਚ ਡਿਗੇ ਤਾਂ ਪ੍ਰੀਤਮ ਮਿਲੇ ਜੇ ਨਕ ਤੇ ਡਿਗੇ ਤਾਂ ਸੁਗੰਧੀ ਪ੍ਰਾਪਤ ਹੋਵੇ ਜੇ ਮੁਖ (ਮੂੰਹ) ਤੇ ਡਿਗੇ ਤਾਂ ਮਿਠੇ ਭੋਜਨ ਮਿਲਨ ॥ ੧੫੭ ॥

ਦੋਹਰਾ

ਦੋਨੋਂ ਬਾਂਹੇਂ ਜੋ ਪਰੇ ਧਨ ਕਾ ਲਾਭ ਕਰੇਇ।
ਦੋਨੋ ਕਰ ਊਪਰ ਪਰੇ ਧਨ ਕੋ ਤੁਰਤ ਹਰੇਇ।

ਜੇ ਸੱਜੀ ਜਾਂ ਖੱਬੀ ਬਾਂਹ ਤੇ ਕਿਰਲੀ ਡਿਗੇ ਤਾਂ ਧਨ ਦਾ ਲਾਭ ਕਰਾਵੇ। ਤੇ ਜੇ ਸਜੇ ਜਾਂ ਖਬੇ ਹਥ ਤੇ ਡਿਗੇ ਤਾਂ ਧਨ ਦੀ ਹਾਨੀ ਜਾਂ ਕੋਈ ਖਰਚ ਆ ਪਵੇ ॥ ੧੫੮ ॥

ਦੋਹਰਾ

ਗਲੇ ਪਰੇ ਤੇ ਸੁਖ ਕਰੈ, ਬਾਮ ਭੁਜਾ ਭੈ ਦੇਤ।
ਕੰਧ ਪਰੇ ਤੌ ਜੈ ਕਰੈ, ਦਖਨ ਭੁਜ ਧਨ ਹੇਤ।

ਜੇ ਗਲੇ ਤੇ ਪਵੇ ਤਾਂ ਜਿਤ ਕਰਾਵੇ ਤੇ ਜੇ ਕਿਰਲੀ ਖਬੀ ਬਾਂਹ ਤੇ ਡਿਗੇ ਤਾਂ ਭੇ ਦੁਖ ਤਕਲੀਫ ਦੇਂਦੀ ਨੂੰ ਅਰ ਜੇ ਮੋਢਿਆਂ ਤੇ ਪਵੇ ਤਾਂ ਜੈ ਜੈ ਕਾਰ (ਉਸਤਤ-ਮਾਨ) ਵਧਾਵੇ ਅਰਜੇ ਸਜੀ ਬਾਂਹ ਤੇ ਡਿਗੇ ਤਾਂ ਧਨ ਦੀ ਪ੍ਰਾਪਤੀ ਹੁੰਦੀ ਰਹੇ ॥ ੧੫੯ ॥

## ਦੋਹਰਾ

ਕੁਚ ਭਰੈ ਸੁ ਭਾਗ ਹੋਇ, ਹੀਏ ਮਾਹਿ ਸੁਖ ਜਾਨ।
ਵਖਯ ਸਬਲ ਪੁਤ੍ਰਹ ਲਹਤ, ਨਾਭ ਭੂਪ ਸਨਮਾਨ।

ਜੇ ਕਿਰਲੀ ਕਿਸੇ ਦੇ ਮਮਿਆਂ ਤੇ ਡਿਗੇ ਤਾਂ ਉਸ ਦੇ ਭਾਗ ਵਧਦੇ ਹਨ ਜੇ ਹਿਰਦੇ (ਛਾਤੀ) ਤੇ ਡਿਗੇ ਤਾਂ ਸੁਖ ਪ੍ਰਾਪਤ ਹੋਵੇ ਜੇ ਵਖੀ ਤੇ ਡਿਗੇ ਤਾਂ ਪੁਤਰ ਦੀ ਪ੍ਰਾਪਤੀ ਹੋਵੇ ਅਰ ਜੇ ਧੁਨੀ ਤੇ ਡਿਗੇ ਤਾਂ ਉਸ ਨੂੰ ਰਾਜਾ ਵਲੋਂ ਮਾਨ ਇਜ਼ਤ ਤਰੱਕੀ ਦੀ ਵਡਿਆਈ ਹੋਵੇ।

## ਦੋਹਰਾ

ਜਾਨੂੰ ਮਾਰਗ ਚਾਲੀਐ ਸਾਥਲ ਬਸਨਸੁ ਪਾਇ।
ਪਿੰਨੀ ਮਰਨਾ ਜਾਨੀਐ ਪਗ ਪਰ ਹਾਨ ਕਰਾਇ।

ਪੱਟ ਤੇ ਡਿਗੇ ਤਾਂ ਸਫਰ ਪਵੇ। ਜੋ ਕਿਰਲੀ ਪਿੰਨੀ ਤੇ ਡਿਗੇ ਤਾਂ ਉਸ ਨੂੰ ਮਰਨ ਭੇ ਹੋਵੇ ਅਰ ਪੈਰਾਂ ਤੇ ਡਿਗੇ ਤਾਂ ਨੁਕਸਾਨ ਕਰੋਂਦੀ ਹੈ।

## ਦੋਹਰਾ

ਅੰਗੂਠੇ ਪਰੈ ਤੌ ਸ਼ੋਕ ਹ੍ਵੈ, ਅਥਵਾ ਭੈ ਹੋਇ ਚੋਰ।
ਇਸਤ੍ਰੀ ਬਾਮੇ ਅੰਗ ਸੁਭ ਪੁਰਖ ਦਾਹਨੈ ਓਰ।

ਜੇ ਕਿਰਲੀ ਅੰਗੂਠੇ ਤੇ ਡਿਗੇ ਤਾਂ ਸ਼ੋਕ ਹੋਵੇ ਜਾਂ ਚੋਰਾਂ ਦਾ ਭੈ ਹੋਵੇ।

ਇਸਤ੍ਰੀ ਦੇ ਖਬੇ ਤੇ ਪੁਰਸ਼ ਦੇ ਸਜੇ ਅੰਗ ਤੇ ਕਿਰਲੀ ਡਿਗੇ ਤਾਂ ਸ਼ੁਭ ਹੁੰਦੀ ਹੈ।

( ਇਤੀ ਗ੍ਰੰਥ ਸਮਾਪਤ )

ਇਤੀ ਗ੍ਰੰਥ ਮੇਘ ਮਾਲਾ ਸਟੀਕ (ਟੀਕਾਕਾਰ ਜੋਤਸ਼ੀ ਪ੍ਰਤਾਪ ਸਿੰਘ ਗਜਾਨੀ) ਚਤੁਰਥ ਭਾਗ ਸਮਾਪਤ ॥

ਅਗੇ ਮੇਘ ਜੀ ਦੀ ਬੰਸਾਵਲੀ ਆਦਿ ਦਾ ਵਰਨਣ ਹੈ। ਉਸ ਦੇ ਟੀਕੇ ਦੀ ਲੋੜ ਨਹੀਂ ਸਮਝੀ ॥

## ਅੰਨਜਾ ਲੀਲਾ ਵਤੀ ਛੰਦ

ਏਹ ਦੇਸ ਜਲੰਧਰ ਸ਼ੋਭੈ ਸੁੰਦਰ ਨਾਮ ਦੁਆਬਾ ਠੌਰ ਕਹਜੋ ॥ ਸ਼ੁਭ ਦਾਨ ਪੁੰਨ ਕੀ ਇਹੀ ਠੌਰ ਹੈ ਮਾਨੋ ਸੁਰ ਪੁਰ ਆਨ ਰਹਜੋ ॥ ਤਾਂ ਮਹਿ ਪੰਡਿਤ ਨਰ ਸ਼ੋਭੈ ਕਵਿ ਭਾਰੀ ਗੀਤ ਵਜੰਤ੍ਰਨ ਰੰਗ ਰਸਜੋ ॥ ਘਰ ਘਰ ਮੰਗਲਚਾਰ ਜੁ ਹੋਵਹਿ ਤਾਂ ਮਹਿ ਪਰ ਇਕ ਏਹ ਵਸਜੋ ॥ ੧ ॥ ਦੋਹਰਾ ॥ ਸਕਲ ਰਿਧਿ ਕਰ ਸ਼ੋਭ ਹੈ ਫਗਵਾੜਾ ਸ਼ੁਭ ਥਾਨ ॥ ਤਹਾਂ ਮੇਘ ਕਵਿਤਾ ਕਰੀ ਆਛੀ ਬਿਧ ਮਨ ਆਨ ॥ ੨ ॥ ਚੂਹੜ੍ਹ ਮੱਲ ਜੋ ਚੌਧਰੀ ਫਗਵਾੜੇ ਕੋ ਰਾਇ ॥ ਚਤੁਰਸੈਨ ਕਰ ਸ਼ੋਭ ਹੈ ਜਿਉਂ ਸਸਿ ਉਡਗਨ ਭਾਇ ॥ ੩ ॥ ਸਭ ਕਵਿਯਨ ਕੋ ਬੇਨਤੀ ਕਹਿਤ ਮੇਘ ਕਰ ਜੋਰ ॥ ਬਾਰਕ ਕਰੋ ਸ਼ੁੱਧ ਇਸ ਗ੍ਰੰਥ ਕੋ ਕਹਜੋ ਅਧਿਕ ਜਿਹ ਠੌਰ ॥ ੪ ॥ ਬਾਰਕ ਕਰੋ ਸ਼ੁੱਧ ਇਸ ਗ੍ਰੰਥ ਕੋ ਕਹਜੋ ਅਧਿਕ ਜਿਹ ਠੌਰ ॥ ਕਹਜੋ ਅਸ਼ੁਧ ਜੋ ਕਰਤ ਜੋ ਬਾਤ ਕੋ ਪੰਡਿਤ ਕਰਤ ਵਿਚਾਰ ॥ ਕਹਜੋ ਅਸ਼ੁਧ ਜੋ ਹੋਇ ਕਛੁ ਲੀਜੋ ਸੁਕਵਿ ਸੁਧਾਰ ॥ ੫ ॥ ਚੌਪਈ ॥ ਮੇਘ ਬਿਚਾਰ ਮਨ ਕੀ ਮੇਘ ਰਿਖ ਕਹੀ ॥ ਜੈਸੀ ਗੁਰਮੁਖਿ ਤੇ ਸੁਨ ਲਹੀ ॥ ਜੋ ਗ੍ਰੰਥਨ ਮਹਿ ਭਾਖੀ ਸੋਇ ॥ ਉਕਤਿ ਨ ਭਾਖੀ ਕੋਇ ॥ ੬ ॥

ਸਮਝ ਕਰੋ ਇਸਕਾ ਬੀਚਾਰ ॥ ਮੇਘ ਮਾਂਹਿ ਮੇਘੈ ਬਿਸਥਾਰ ॥ ਕਾਲ ਸੁਕਾਲਹ ਸ਼ਗੁਨੇ ਧਾਰ ॥ ਸਭ ਕੁਛ ਇਸਮੈ ਕਰਹੁ ਬਿਚਾਰ ॥ ੭ ॥ ਜੋਤਿਕ ਬਾਤ ਔਰ ਹੈ ਘਨੀ ॥ ਸੋ ਮੈ ਈਹਾਂ ਨਾਹਨ ਗਨੀ ॥ ਸੁਗਮ ਬਾਤ ਮੈ ਭਾਖੀ ਏਹ ॥ ਕਰਤ ਅਨੰਦ ਸਰਬ ਸੁਖ ਦੇਹ ॥ ੮ ॥ ਮੂਰਖ ਕੇ ਕਰ ਦੇਵਹੁ ਨਾਹਿ ॥ ਜੋ ਇਹ ਮਰਨ ਨ ਪਾਵੈ ਕਾਹਿ ॥ ਚਤੁਰ ਵਿਚਾਰੈ ਸਾਧੈ ਕਾਜ ॥ ਮੇਘ ਕਹੈ ਸਮਝੋ ਕਵਿ ਰਾਜ ॥ ੯

## ਚਰਪਟ ਛੰਦ ॥

ਸ੍ਰੀ ਜਟਮੱਲ ਮੁਨੀਸ ਜੀ ਸਭ ਸਾਧਨ ਕੇ ਰਾਜ ॥ ਪਰਮਾਨੰਦ ਸਸੀ ਜੁ ਹੈ ਗੁੰਫਨ ਗੁਨ ਸਾਜ ॥ ਸਦਾਨੰਦ ਭਯੋ ਸਿੱਖ ਤਾਸ ਤੇ ਉਪਮਾ ਭਾਰੀ ॥ ਚੌਦਹ ਵਿੱਦਜਾ ਯੁਕਤਿ ਸੁਗੁਰ ਕੇ ਕੇ ਆਰ ਜ਼ਾਕਾਰੀ ॥ ੧੦ ॥ ਚੌਪਈ ॥ ਤਾਸ ਸਿੱਖ ਨਾਰਾਇਣ ਨਾਮ ॥ ਗੁਣ ਸੋਭਾ ਕੀ ਦੀਸੈ ਠਾਮ ॥ ਤਾਂਕਾ ਸਿੱਖ ਸੁ ਭਯੋ ਨਰੋਤਮ ॥ ਬਿਨਵੰਤ ਅਗਨੰਤ ਗਯੋ ਤਮ ॥ ੧੧ ॥ ਤਾਂ ਸੇਵਾ ਮਹਿ ਮਯਾ ਜੁ ਰਾਮ ॥ ਕ੍ਰਿਪਾਵੰਤ ਵਿੱਦਜਾ ਅਭਿਰਾਮ ॥ ਤ੍ਰਿਨਕੀ ਦਯਾ ਭਈ ਮੁਝ ਊਪਰ ॥ ਉਪਜਯੋ ਗਜ਼ਾਨ ਸਹੀ ਮੇਰੇ ਉਰ ॥ ੧੨ ॥ ਤਾਤੇ ਮੇਘਮਾਲ ਏਹ ਕੀਨੀ ॥ ਜੋ ਗੁਰ ਕੇ ਮੁਖ ਤੇ ਸੁਨ ਲੀਨੀ ॥ ਇਸ ਕੋ ਪੜ੍ਹੈ ਸੁ ਸ਼ੋਭਾ ਪਾਵੈ ॥ ਸੋ ਜਗ ਮਹਿ ਪੰਡਿਤ ਕਹਿਲਾਵੈ ॥ ੧੩ ॥ ਛੰਦ ॥ ਮੁਨਿ ਸਸਿ ਬਸੁ ਮਹਿ ਜਾਨ ਬਿੱਕ੍ਰਮਜਿਤ ਸੰਬਤ ਆਖਤ ॥ ਕਾਤਕ ਸੁਦਿ ਗੁਰ ਵਾਰ ਪੰਚਮੀ ਥਿਤ ਸ਼ੁਭ ਭਾਖਤ ॥ ਉੱਤ੍ਰਾ ਖਾੜਾ ਨਿਛੱਤ੍ਰ ਦਿਵਸ ਮੇਂ ਏਹ ਕਵਿ ਕੀਜਤ ॥ ਅਸ਼ੁੱਧ ਅੱਖਰ ਜੋ ਹੋਇ ਸ਼ੁੱਧ ਕਵਿਤੇ ਕਰ

ਲੀਜਤ ॥ ੧੪ ॥ ਗੀਆਮਾਲਤੀ ਛੰਦ॥ ਕਰ ਸਰਬ ਛੰਦ ਮਿਲਾਇ ਇਕੱਠੇ ਕਹੀ ਸੰਖਯਾ ਯਾਸਕੀ॥ ਦ੍ਵਾਦਸ ਅੱਖਰ ਕੈ ਸਾਥੈ ਆਠ ਸੈ ਉਨਚਾਸ ਕੀ॥ ਇਹ ਛੰਟ ਖਟ ਸਤ ਅਰ ਉਨੀਸਾ ਕਹੀ ਕਵਿ ਇਸ ਬਾਸ ਕੀ॥ ਸੁਘਰ ਸੰਖਜਾ ਕਰ ਸੋ ਜਾਨੈ ਮੇਘ ਮਾਲ ਵਿਲਾਸ ਕੀ॥ ੧੫ ॥ ਦੋਹਰਾ ॥ ਕਵਿ ਜਨ ਬਕਤਾ ਕੇ ਸਦਾ ਦਿਨ ਸੋਯਾ ਆਨੰਦ॥ ਬਸੈ ਗ੍ਰੰਥ ਜੁਗ ਚਾਰ ਲਗ ਜਉ ਲਉ ਸੂਰਜ ਚੰਦ॥ ੧੬ ॥

ਇਤਿ ਸ੍ਰੀ ਮੇਘਮਾਲ ਮੁਨਿ ਮੇਘਰਾਜ ਵਿਰਚਤੇ ਸ਼ਗੁਨ ਨਾਮ ਪੰਚਮੋ ਧਯਾਇ ਸਮਾਪਤ ੫।

---



---


'ਸਪੈਸ਼ਲ ਪ੍ਰਿੰਟਿੰਗ ਪ੍ਰੈਸ' ਬਾਜ਼ਾਰ ਧੋਬੀਆ ਅੰਮ੍ਰਿਤਸਰ

## ਜੋਤਸ਼ ਦੇ ਗ੍ਰੰਥ

## ਪੰ: ਨਰੈਣ ਸਿੰਘ ਗ੍ਯਾਨੀ

ਲਾਹੌਰ (ਮੁਜੰਗਾਂ ਵਾਲੇ) ਦੇ

## ਟੀਕੇ ਵਾਲੇ ਗ੍ਰੰਥ

| | |
|---|---|
| ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ | |
| ਪੈਹਲੀ ਸੈਂਚੀ | ੮) |
| ਦੂਜੀ ਸੈਂਚੀ | ੮) |
| ਸ੍ਰੀ ਜਪੁਜੀ ਸਟੀਕ | ॥) |
| ਰਹਿਰਾਸ ਸਟੀਕ | ॥) |
| ਸੁਖਮਨੀ ਸਟੀਕ (ਵਡਾਟੀਕਾ) | ੧॥) |
| ਆਸਾ ਦੀ ਵਾਰ ਸਟੀਕ | ॥=) |
| ਜਾਪੁ ਸਾਹਿਬ ਪਾ: ੧੦ ਸਟੀਕ | ॥) |
| ਬਾਵਨ ਅੱਖਰੀ ਸਟੀਕ | ॥=) |
| ਨਿਤਨੇਮ ਸਟੀਕ (ਵਡਾ ਟੀਕਾ) | ੨) |
| ਸੁੰਦਰ ਗੁਟਕਾ ਸਟੀਕ (ਵਡਾ ਟੀਕਾ) | ੪॥) |
| ਪੰਜ ਗ੍ਰੰਥੀ ਸਟੀਕ ,, | ੬) |
| ਭੱਟਾਂ ਦੇ ਸਵਯੇ ਸਟੀਕ | ੨ |
| ਸਲੋਕ ਸ਼ੇਖ ਫਰੀਦ ਸਟੀਕ | ॥) |
| ਸਲੋਕ ਭਗਤ ਕਬੀਰ ਸਟੀਕ | ॥) |
| ਦਸ ਗ੍ਰੰਥੀ ਪੋਥੀ ਪਾ: ੧੦ ਸਟੀਕ | ੯) |
| ਚਿਤ੍ਰ ਨਾਟਕ ਸਟੀਕ | ੩) |
| ਡੀ ਦੀ ਵਾਰ ਸਟੀਕ | ॥) |
| ਚੰਡੀ ਚਰਿਤ੍ਰ ਤੇ ਚੰਡੀ ਦੀ ਵਾਰ ਸਟੀਕ | ੩) |
| ਜ਼ਫਰਨਾਮਾ ਪਾ: ੧੦ ਸਟੀਕ | ੨॥) |
| ਜਾਪ ਤੇ ਅਕਾਲ ਉਸਤਤ ਪਾ: ੧੦ ਸਟੀਕ | ੩) |
| ਗਿਆਨ ਪ੍ਰਬੋਧ ਸਟੀਕ | ੧।) |
| ਵਾਰਾਂ ਭਾਈ ਗੁਰਦਾਸ ਸਟੀਕ | ੬॥।) |
| ਸ੍ਰੀ ਗੁਰ ਭਗਤ ਮਾਲ ਸਟੀਕ | ੫) |
| ਭਗਤਾਂ ਦੀ ਬਾਣੀ ਸਟੀਕ | ੬) |
| ਬਾਈ ਵਾਰਾ ਸਟੀਕ | ੬।) |
| ਗਜ਼ਲਾਂ ਭਾਈ ਨੰਦਲਾਲ ਸਟੀਕ | ੨) |
| ਕਬਿਤ ਸਵਯੇ ਭਾਈ ਗੁਰਦਾਸ ਸਟੀਕ | ੪॥) |
| ਜੈਤਸਰੀ ਦੀ ਵਾਰ ਸਟੀਕ | ।≡) |
| ਦਖਣੀ ਓਅੰਕਾਰ ਸਟੀਕ | ॥=) |
| ਸਲੋਕ ਸਹਸਕ੍ਰਿਤੀ ਸਟੀਕ | ॥) |
| ਅਨੰਦ ਸਾਹਿਬ ਸਟੀਕ | ।–) |
| ਪ੍ਰਬੋਧ ਚੰਦ੍ਰ ਨਾਟਕ ਸਟੀਕ | ੫) |
| ਸੁੰਦਰ ਗੁਟਕਾ ਸਟੀਕ ਹਿੰਦੀ | ੪) |
| ਉਰਦੂ ਸੁੰਦਰ ਗੁਟਕਾ ਸਟੀਕ | ੪) |
| ਹਿੰਦੀ ਜਪੁਜੀ ਸਟੀਕ | ॥=) |
| ਉਰਦੂ ,, | ॥।) |
| ਸੁਖਮਨੀ ਸਟੀਕ ਹਿੰਦੀ | ੨) |
| ਉਰਦੂ ਸੁਖਮਨੀ ਸਟੀਕ | ੨) |

**ਪਤਾ:—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

# ਹੋਰ ਟੀਕੇ ਵਾਰੇ ਗ੍ਰੰਥ

ਸ਼ਬਦਸਲੋਕ ਨਾਵਾਂ ਮਹਲਸ: ॥ =)
ਸਲੋਕ ਨਾਵਾਂ ਮਹਲਸਟੀਕਉਰਦੂ ॥।)
ਹਿੰਦੀ ਸਲੋਕ ਨਾਵਾਂ ਮਹਲ ਸਟੀਕ ॥ =)
ਸਲੋਕ ਭਗਤ ਕਬੀਰ ਸ:ਉਰਦੂ ।॥)
ਬਾਰਾਮਾਹ ਮਾਝ ਸਟੀਕ =)
,, ,, ਵਡਾ ਟੀਕਾ ॥।
ਨਿਤਨੇਮ ਗੁਟਕਾ ਸਟੀਕ ਛੋਟਾ ੧।)
ਸੁੰਦਰ ਗੁਟਕਾ ਸਟੀਕ ਛੋਟਾ ੨।)

## ਧਾਰਮਕ ਪੁਸਤਕਾਂ

ਆਸਾ ਦੀ ਵਾਰ ਛੰਦ ਛਕੇ ਸਹਿਤ ਸ: (ਟੀਕਾਕਾਰ ਸੰਤ ਅਮੀਰ ਸਿੰਘ ਜੀ) ਉਥਾਨਕਾ ਕਥਾ ਤੇ ਪ੍ਰਮਾਣਾਂ ਵਾਲਾ ਸਭ ਤੋਂ ਵਡਾ ਟੀਕਾ ੨॥)
ਦ੍ਰਿਸ਼ਟਾਂਤ ਸਾਗਰ ੨॥)
ਹਰੀ ਗਿਆਨ ਉਪਦੇਸ਼ ੫)
ਇਤਿਹਾਸ ਗੁਰੂ ਖਾਲਸਾ ੫)
ਸ੍ਰੀ ਗੁਰੂ ਸ਼ਬਦ ਸਿਧੀ ੨॥)
ਬਾਰਾਂ ਪੁੰਨਿਆਂ ਦੀ ਕਥਾ ੧।)
ਖਾਲਸਾ ਜੀ ਦੇ ਰਹਿਤ ਨਾਮੇ ।)
ਕਥਾ ਪੂਰਨਮਾਸ਼ੀ ਛੋਟੀ =)
ਸੰਤਾਂ ਮਹਾਤਮਾਂ ਦੇ ਬਚਨ ੧)
ਮਾਤਰੇ ਬਾਬਾ ਸ੍ਰੀ ਚੰਦਰ ।)
ਗੁਰ ਮ੍ਰਯਾਦਾ ਵਿਵਾਹ ਵਿਧੀ ।=)
ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਵਿਧੀ ॥)
ਕੁੰਡਲੀਏ ਸਾਧੂ ਗ੍ਰਿਧਰਰਾਇ ।=)
ਗਿਆਨ ਸਰੋਦਾ ਸਟੀਕ ੧)
ਚਣਾਕਾ ਰਾਜਨੀਤ ਟੀਕਾ ।॥)
ਸੰਕਟ ਮੋਚਨ ਸ਼ਬਦ ੧।)
ਗੁਰਬਲਾਸ ਪਾ: ੬ ਵਾਰਤਕ ੨॥)
ਜੀਵਨ ਮਾਰਗ ੧।)
ਪ੍ਰਾਣ ਸੰਗਲੀ ੩॥)
ਸ੍ਰੀ ਗੁਰੂ ਗ੍ਰੰਥ ਕਥਾ ਸਾਗਰ ੫)
ਅਸਲੀ ਸਾਖੀ ਪ੍ਰਮਾਨ ਵਡਾ ੬।)
ਜਨਮਸਾਖੀ ਭਾਈ ਬਾਲੇ ਵਾਲੀ ੫)
ਜਨਮਸਾਖੀ ਭਗਤ ਕਬੀਰ ੩)
ਜਨਮਸਾਖੀ ਭਗਤ ਨਾਮਦੇਵ ੩)
ਜਨਮਸਾਖੀ ਭਗਤ ਰਵਿਦਾਸ ੩)
ਭਗਤ ਮਾਲਾ ਵਡੀ ੫)
ਜਨਮ ਸਾਖੀ ਗੁਰੂ ਗੋਬਿੰਦ ਸਿੰਘ ਵਡੀ ੭)
ਭਗਵਤ ਗੀਤਾ ਸਟੀਕ–ਸੰਸਕ੍ਰਿਤ ਸਲੋਕਾਂ ਦੇ ਅਰਥਾਂ ਸਹਿਤ ੨)
ਯੋਗ ਅਭਯਾਸ ਸ਼ਾਸ਼ਤ੍ਰ ੨॥)
ਭਰਥਰੀ ਵੈਰਾਗ ਸ਼ਤਕ ਸਟੀਕ ੨॥)

**ਪਤਾ:–ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

**ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

ੴ ਸਤਿਗੁਰ ਪ੍ਰਸਾਦਿ ।

# 'AJIT' Relief Fund

Ajit Bhawan, JALANDHAR.

'ਅਜੀਤ' ਰਿਲੀਫ਼ ਫੰਡ, ਅਜੀਤ ਭਵਨ, ਜਲੰਧਰ ।

Dated 5284

No. 6/12/85

RECEIVED with thanks from Pandit Karamchand V&PO Cheema Distt Ldh

the sum of Rupees Fifty one only

by Cash/Cheque/Draft/M.O. No. Cash

Rs. 51/-

Cashier

For 'AJIT' Relief Fund

Manager

